# ਗੁਰਮਤ ਸੰਗੀਤ ਸਾਗਰ

## ਭਾਗ ਦੂਜਾ



ਕਰਤਾ :
ਪ੍ਰਿੰਸੀਪਲ ਦਿਆਲ ਸਿੰਘ

ਪ੍ਰਕਾਸ਼ਕ :-
ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ
ਨਵੀਂ ਦਿੱਲੀ

੧ ਓ ਸਤਿਗੁਰ ਪ੍ਰਸਾਦਿ ॥

# ਗੁਰਮਤਿ ਸੰਗੀਤ ਸਾਗਰ

## (ਭਾਗ ਦੂਜਾ)

ਕਰਤਾ :

ਪ੍ਰਿੰਸੀਪਲ ਦਿਆਲ ਸਿੰਘ



ਪ੍ਰਕਾਸ਼ਕ :

**ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ**

**ਨਵੀਂ ਦਿੱਲੀ**

ਤੀਜੀ ਵਾਰ ਦਸੰਬਰ ੨੦੦੩

ਭੇਟਾ : ੧੭੦/- ਰੁਪਏ

ਮਿਲਣ ਦਾ ਪਤਾ :

੧. ਗੁਰਮਤਿ ਵਿਦਿਆਲਾ
ਗੁ: ਰਕਾਬ ਗੰਜ, ਨਵੀਂ ਦਿੱਲੀ ।

੨. ਭਾਈ ਚਤਰ ਸਿੰਘ ਜੀਵਨ ਸਿੰਘ
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ ।

੩. ਸਿੰਘ ਬ੍ਰਦਰਜ਼
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ ।

੪. Jas Musical Limited
108-A, The Broadway
South Hall, Middlesex,
UBI 1QF, U.K.

ਛਾਪਕ : ਗਿਆਨ ਆਫਸੈਟ ਪ੍ਰੈਸ, ਦਿੱਲੀ

# ਭੂਮਿਕਾ

ਗੁਰਮਤਿ ਸੰਗੀਤ ਸਾਗਰ ਦਾ ਦੂਜਾ ਭਾਗ ਅਕਤੂਬਰ ੧੯੮੯ ਵਿਚ ਲਿਖਣਾ ਸ਼ੁਰੂ ਕੀਤਾ ਸੀ। ਉਸ ਸਮੇਂ ਖਿਆਲ ਸੀ ਕਿ ਸਾਲ ਡੂੜ-ਸਾਲ ਵਿਚ ਪੂਰਾ ਹੋ ਜਾਵੇਗਾ। ਪਰ ਜਦੋਂ ਮੈਂ ਵੇਖਿਆ ਕਿ ਹੁਣ ਤੋਂ ਚਾਲ੍ਹੀ ਸਾਲ ਪਹਿਲਾਂ ਜਿਹੜੀਆਂ ਪੁਰਾਤਨ ਸ਼ਬਦ-ਰੀਤਾਂ ਤੇ ਪੜਤਾਲਾਂ, ਪੂਜ ਉਸਤਾਦ ਗਿਆਨੀ ਹਰਦਿੱਤ ਸਿੰਘ ਜੀ ਤੋਂ ਸਿੱਖੀਆਂ ਸਨ ਉਨ੍ਹਾਂ ਵਿਚੋਂ ਕੁਝ ਸ਼ਬਦ-ਰੀਤਾਂ (ਬੰਦਿਸ਼ਾਂ) ਐਸੀਆਂ ਵੀ ਹਨ ਜੋ ਆਧੁਨਿਕ ਠਾਟ ਪੱਧਤੀ ਨਾਲ ਮੇਲ ਨਹੀਂ ਖਾਂਦੀਆਂ, ਤਾਂ ਮੈਂ ਉਨ੍ਹਾਂ ਰਾਗਾਂ ਦੀ ਵੀ ਖੋਜ ਕੀਤੀ ਜਿਨ੍ਹਾਂ ਦੇ ਠਾਟ, ਜਾਤੀ, ਵਾਦ-ਸੰਵਾਦ ਅਤੇ ਨਾਮ ਆਦਿ ਵਿਚ ਕਾਫੀ ਪਰਿਵਰਤਨ ਹੋ ਗਿਆ ਹੈ। ਸੋ, ਪਹਿਲਾਂ ਰਾਗਾਂ ਸੰਬੰਧੀ ਛਾਨ-ਬੀਨ ਕਰਕੇ ਉਨ੍ਹਾਂ ਦੇ ਲੇਖ ਲਿਖੇ, ਉਸ ਤੋਂ ਬਾਦ ਪਰਚਲਿਤ ਠਾਟ ਪੱਧਤੀ ਦੇ ਨਿਯਮ ਅਨੁਸਾਰ ਹੀ ਪੁਰਾਤਨ ਤੇ ਨਵੀਨ ਸ਼ਬਦ-ਰੀਤਾਂ ਨੂੰ ਤਾਲ-ਬੱਧ ਸੁਰ-ਲਿਪੀ (ਨੁਟੇਸ਼ਨ) ਵਿਚ ਲਿਖਿਆ ਹੈ। ਇੰਜ ਗੁਰਮਤਿ ਸੰਗੀਤ ਸਾਗਰ ਦੇ ਦੂਜੇ ਭਾਗ ਨੂੰ ਤਿਆਰ ਕਰਕੇ ਛਪਵਾਉਣ ਵਿਚ ਚਾਰ ਸਾਲ ਦਾ ਸਮਾਂ ਲਗ ਗਿਆ।

ਪੁਸਤਕ ਦੇ ਆਰੰਭ ਵਿਚ "ਤੀਨ ਗ੍ਰਾਮ ਇਕੀਸ ਮੂਰਛਨਾ" ਸੰਬੰਧੀ ਜਾਣਕਾਰੀ ਦਿੱਤੀ ਹੈ। ਭਾਵ, ਪ੍ਰਾਚੀਨ ਕਾਲ ਵਿਚ ਖੜਜ ਤੇ ਮੱਧਮ ਗ੍ਰਾਮ ਦੀਆਂ ਮੂਰਛਨਾ ਰਾਹੀਂ ਰਾਗ ਕਿਵੇਂ ਉਤਪੰਨ ਹੁੰਦੇ ਸਨ ਉਸ ਦਾ ਖੁਲਾਸਾ, ਫਿਰ ਰਾਗ ਲੱਛਣ, ਠਾਟ ਪੱਧਤੀ ਦਾ ਵਿਕਾਸ, ਦੱਖਣ ਤੇ ਉੱਤਰੀ ਸੰਗੀਤ ਪੱਧਤੀ ਦੇ ੧੨ ਸੁਰਾਂ ਤੋਂ ੭੨ ਜਾਂ ੩੨ ਠਾਟਾਂ ਦੀ ਉਤਪਤੀ ਆਦਿ ਦਾ ਵੇਰਵਾ ਦਿੱਤਾ ਗਿਆ ਹੈ। ਉਸ ਤੋਂ ਬਾਦ ਹਰ ਇਕ ਰਾਗ ਤੇ ਖੋਜ-ਭਰਿਆ ਲੇਖ, ਸੁਰ-ਵਿਸਥਾਰ, ਤਾਨਾਂ ਅਤੇ ਵਖੋ-ਵਖ ਤਾਲਾਂ ਵਿਚ ੨੩੪ ਮਨੋਹਰ ਸ਼ਬਦ-ਰੀਤਾਂ ਦੇ ਨਾਲ ੧੪ ਪੁਰਾਤਨ ਤੇ ਨਵੀਨ 'ਪੜਤਾਲਾਂ' ਵੀ ਹਨ। ਇਸ ਤੋਂ ਇਲਾਵਾ ਰਾਗਾਂ ਦੇ ਗੁਲਦੱਸਤਿਆਂ ਵਿਚ ਦੋ ਸ਼ਬਦ ਕਾਨੜਾ ਰਾਗ ਦੇ ਅਤੇ ਇਕ ਸ਼ਬਦ ਬਸੰਤ ਰਾਗ ਦਾ ਦਰਜ ਹੈ। ਇੰਜ ੨੧ ਰਾਗਾਂ ਵਿਚ ੨੫੦ ਸ਼ਬਦ-ਰੀਤਾਂ ਦਾ ਇਹ ਸੰਗ੍ਰਹਿ ਸੁਰ-ਲਿਪੀ 'ਚ ਤਾਲ-ਬੱਧ ਕਰਕੇ ਸੰਗੀਤ ਪ੍ਰੇਮੀਆਂ ਦੇ ਕਰ-ਕਮਲਾਂ ਤਕ ਪੁਚਾਉਣ ਦਾ ਯਤਨ ਕੀਤਾ ਹੈ।

ਆਸ ਹੈ ਇਹ ਪੁਸਤਕ ਜਿਥੇ ਸ਼ਬਦ ਕੀਰਤਨ ਸਿੱਖਣ ਵਾਲੇ ਗੁਰਸਿੱਖ ਪ੍ਰੇਮੀਆਂ ਦੀ ਅਗਵਾਈ ਕਰੇਗੀ, ਉਥੇ ਇਸ ਤੋਂ ਉਹ ਵਿਦਿਆਰਥੀ ਭੀ ਪੂਰਾ ਲਾਭ ਉਠਾਉਣਗੇ ਜਿਹੜੇ ਸਕੂਲਾਂ-ਕਾਲਜਾਂ ਵਿਚ ਪਾਠ-ਕ੍ਰਮ ਅਨੁਸਾਰ ਸੰਗੀਤ ਸਿਖਿਆ ਪ੍ਰਾਪਤ ਕਰ ਰਹੇ ਹਨ।

ਦਾਸ—
ਦਿਆਲ ਸਿੰਘ

ਗੁਰਮਤਿ ਵਿਦਿਆਲਾ
ਗੁ: ਸ੍ਰੀ ਰਕਾਬ ਗੰਜ
ਨਵੀਂ ਦਿੱਲੀ-੧੧੦੦੦੧,
ਅਪ੍ਰੈਲ ੧੯੯੧

# ਕਰਤਾ ਬਾਰੇ

ਜਿਲਾ ਮੇਰਠ ਦਾ ਇਕ ਪ੍ਰਸਿੱਧ ਪਿੰਡ ਹੈ ਬਢਲਾ ਸਿੰਘਾਂ। ਹੁਣ ਤੋਂ ਦੋ ਸੌ ਸਾਲ ਪਹਿਲਾਂ ਪਟਿਆਲਾ ਪਤੀ ਮਹਾਰਾਜਾ ਸਾਹਿਬ ਸਿੰਘ ਜੀ ਨੇ ਪ੍ਰੀਛਤਗੜ੍ਹ ਦੇ ਰਾਜਾ ਨੈਣ ਸਿੰਘ 'ਗੁੱਜਰ' ਦੀ ਮਦਦ ਲਈ ਆਪਣੀ ਫੌਜ ਭੇਜੀ ਸੀ, ਕਿਉਂਕਿ ਮਹਾਰਾਜਾ ਸਾਹਿਬ ਦਾ ਹੁਕਮ ਮੰਨ ਕੇ ਉਸ ਨੇ ਅੰਮ੍ਰਿਤ ਛਕ ਲਿਆ ਤੇ ਸਿੰਘ ਸਜ ਗਿਆ ਸੀ। ਫੌਜ ਦੀ ਵਾਪਸੀ ਸਮੇਂ ਰਾਜਾ ਨੈਣ ਸਿੰਘ ਨੇ ਸ: ਅਜੀਤ ਸਿੰਘ ਤੇ ਸ: ਦੀਦਾਰ ਸਿੰਘ ਦੋਹਾਂ ਜਰਨੈਲ ਸਰਦਾਰਾਂ ਨੂੰ ਅੱਠ ਹਜ਼ਾਰ ਵਿਘੇ ਦੀ ਜਗੀਰ ਦੇ ਕੇ ਆਪਣੇ ਪਾਸ ਰੱਖ ਲਿਆ। ਇਨ੍ਹਾਂ ਨੇ ਇਥੇ ਆਪਣੇ ਰਹਿਣ ਲਈ ਬਢਲਾ ਸਿੰਘਾਂ ਨਾਮ ਦੇ ਪਿੰਡ ਨੂੰ ਵਸਾਇਆ।

ਭਾਈ ਦਿਆਲ ਸਿੰਘ ਜੀ ਉਨ੍ਹਾਂ ਸਰਦਾਰਾਂ ਦੇ ਖਾਨਦਾਨ ਵਿਚੋਂ ਹੀ ਹਨ, ਆਪ ਸਕੂਲ ਦੀ ਪੜ੍ਹਾਈ ਵਿਚੇ ਛੱਡ ਕੇ ਸੰਨ ੧੯੪੬ ਵਿਚ ਗੁਰਮਤਿ ਵਿਦਿਆਲੇ ਆਏ ਅਤੇ ਪੰਜ ਸਾਲ ਤਕ ਤਬਲਾ, ਕੀਰਤਨ, ਪਾਠ, ਸੂਰਜ ਪ੍ਰਕਾਸ਼ ਦੀ ਕਥਾ ਤੋਂ ਇਲਾਵਾ ਦੋ ਸਾਲ ਦਿਲਰੁਬਾ ਤੇ ਸਰੰਦਾ (ਤੰਤੀ ਸਾਜ਼ਾਂ) ਦੀ ਉਚੇਰੀ ਸਿਖਿਆ ਗ੍ਰਹਿਣ ਕੀਤੀ। ਸੰਗੀਤਕ ਸਿਖਿਆ ਤੋਂ ਬਾਦ ੧੯੫੨ ਵਿਚ ਬਾਬਾ ਮੋਹਨ ਜੀ (ਮੋਹਨ ਸਿੰਘ) ਅਲੀਬੇਗ ਵਾਲਿਆਂ ਨਾਲ ਥੋੜਾ ਚਿਰ ਕਾਨਪੁਰ ਰਹਿ ਕੇ ਆਪ ਪੰਥ ਪ੍ਰਸਿੱਧ ਭਾਈ ਸਮੁੰਦ ਸਿੰਘ ਜੀ ਦੇ ਰਾਗੀ ਜਥੇ ਨਾਲ ਦਿਲਰੁਬਾ ਬਜਾਉਣ ਲੁਧਿਆਣੇ ਚਲੇ ਗਏ। ਉਥੇ ਆਪ ਨੂੰ ਭਾਈ ਸੰਤਾ ਸਿੰਘ ਜੀ 'ਕੰਵਲ' ਨੇ ਦੱਸ ਪਾਈ ਕਿ ਸ: ਗਿਆਨ ਸਿੰਘ ਜੀ ਐਬਟਾਬਾਦ ਵਾਲੇ ਇਕ ਐਸੇ ਬੰਦੇ ਦੀ ਭਾਲ ਵਿਚ ਹਨ ਜਿਹੜਾ ਤੰਤੀਸਾਜ਼ ਬਜਾਉਣ ਤੋਂ ਇਲਾਵਾ ਪੁਰਾਤਨ ਸ਼ਬਦ-ਰੀਤਾਂ ਨੂੰ ਤਾਲ-ਬੱਧ ਸੁਰ-ਲਿਪੀ ਵਿਚ ਲਿਖਣ ਦੀ ਯੋਗਤਾ ਵੀ ਰੱਖਦਾ ਹੋਵੇ। ਸੋ, ਆਪ ਜੀ ਚਾਰ ਸਾਲ ਤਕ ਸ: ਗਿਆਨ ਸਿੰਘ ਜੀ ਪਾਸ ਰਹਿ ਕੇ 'ਗੁਰਬਾਣੀ ਸੰਗੀਤ' ਲਿਖਣ ਦਾ ਕੰਮ ਕਰਦੇ ਰਹੇ।

ਸੰਨ ੧੯੫੯ ਤੋਂ ੧੯੬੪ ਤਕ ਆਪ ਜੀ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸਵੇਰੇ ਆਸਾ ਦੀ ਵਾਰ ਤੇ ਸ਼ਾਮੀਂ ਸੋਦਰ ਦੀ ਚੌਕੀ ਨਾਲ ਦਿਲਰੁਬਾ ਬਜਾਉਣ ਦੀ ਸੇਵਾ ਕੀਤੀ। ਪੈਂਹਠ ਵਿਚ ਆਪ ਮੁੜ ਸ: ਗਿਆਨ ਸਿੰਘ ਜੀ ਪਾਸ ਦਿੱਲੀ ਆ ਕੇ "ਗੁਰਬਾਣੀ ਸੰਗੀਤ" ਪੁਸਤਕ ਵਿਚ ਲਿਖੇ ਰਾਗਾਂ ਦੀ ਥਿਊਰੀ ਤੇ ਸੁਰ-ਵਿਸਥਾਰ (ਆਲਾਪ) ਲਿਖ ਰਹੇ ਸਨ, ਜਦੋਂ ਆਪ ਜੀ ਦੇ ਵਿਦਿਆ ਦਾਤਾ ਸਤਿਕਾਰ ਯੋਗ ਗਿਆਨੀ ਹਰਦਿੱਤ ਸਿਘ ਜੀ ਨੂੰ ਰੱਬ ਵਲੋਂ ਸਦੀਵ ਸੱਦਾ ਆ ਗਿਆ। ੬ ਫਰਵਰੀ ੧੯੬੭ ਵਿਚ ਗਿਆਨੀ ਹਰਦਿੱਤ ਸਿੰਘ ਜੀ ਦੀ ਅੰਤਿਮ ਅਰਦਾਸ ਤੇ ਆਏ ਗੁਣੀ-ਗਿਆਨੀ, ਰਾਗੀ, ਪ੍ਰਚਾਰਕਾਂ ਦੀ ਸਰਬ-ਸੰਮਤੀ ਨਾਲ ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ ਦੇ ਪ੍ਰਬੰਧਕਾਂ ਵਲੋਂ ਗੁਰਮਤਿ ਵਿਦਿਆਲੇ ਦੀ ਇਹ ਮਹਾਨ ਸੇਵਾ ਆਪ ਜੀ ਨੂੰ ਹੀ ਸੌਂਪੀ ਗਈ।

ਆਪ ਜੀ ਬਤੌਰ ਪ੍ਰਿੰਸੀਪਲ ਚੌਬੀ ਸਾਲ ਤੋਂ ਗੁਰਮਤਿ ਵਿਦਿਆਲਾ ਗੁ: ਰਕਾਬ ਗੰਜ, ਨਵੀਂ ਦਿੱਲੀ ਵਿਖੇ ਬੱਚਿਆਂ ਨੂੰ ਗੁਰਮਤਿ ਅਤੇ ਸ਼ਾਸਤ੍ਰੀਯ ਸੰਗੀਤ (ਕੀਰਤਨ) ਦੀ ਸਿੱਖਿਆ ਦੇ ਨਾਲ-ਨਾਲ ਆਧੁਨਿਕ ਠਾਟ ਪੱਧਤੀ ਅਨੁਸਾਰ ਪੁਸਤਕਾਂ ਵੀ ਲਿਖ ਰਹੇ ਹਨ। ਮੇਰੀ ਅਰਦਾਸ ਹੈ ਕਿ ਸਤਿਗੁਰੂ ਇਨ੍ਹਾਂ ਨੂੰ ਸਿਹਤ ਤੇ ਚੜ੍ਹਦੀ ਕਲਾ ਬਖਸ਼ਿਸ਼ ਕਰਨ, ਤਾਂ ਜੋ ਵੱਧ ਤੋਂ ਵੱਧ ਸਿੱਖ ਪੰਥ ਦੀ ਸੇਵਾ ਕਰਦੇ ਰਹਿਣ।

ਗੁਰਦਿੱਤ ਸਿੰਘ 'ਜਾਲੀ'
ਮੈਂਬਰ ਇੰਚਾਰਜ, ਗੁਰਮਤਿ ਵਿਦਿਆਲਾ
ਗੁ: ਰਕਾਬ ਗੰਜ, ਨਵੀਂ ਦਿੱਲੀ।

ਫਰਵਰੀ ੧੯੯੧

# ਸੂਚੀ-ਪੱਤ੍ਰ

# ਧੰਨਵਾਦ !

ਨਿਯੂਯਾਰਕ ਤੇ ਕੈਲੀਫੋਰਨੀਆਂ (ਅਮਰੀਕਾ) ਤਾਂ ਮੈਂ ਕਾਫੀ ਸਮੇਂ ਤੋਂ ਜਾ-ਆ ਰਿਹਾ ਹਾਂ, ਪਰ ਐਤਕਾਂ ਟੈਕਸਾਸ ਸਟੇਟ ਦੇ ਆਸਟਨ ਤੇ ਹੌਸਟਨ ਸ਼ਹਿਰ ਵੇਖਣ ਦਾ ਮੌਕਾ ਮਿਲਿਆ। ਆਸਟਨ ਵਿਖੇ ਮੇਰੇ ਅਤੀ ਸਨੇਹੀ ਸ। ਬਲਦੇਵ ਸਿੰਘ ਜੀ ਰਹਿੰਦੇ ਹਨ, ਆਪ ਜੀ ਜਿੱਥੇ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਵਿਚ ਰੁਚੀ ਰੱਖਦੇ ਹਨ, ਉਥੇ ਆਪਣੇ ਸੰਗੀ-ਸਾਥੀਆਂ ਨਾਲ ਮਿਲ ਕੇ ਇਸ ਗੱਲ ਦਾ ਪ੍ਰਯਤਨ ਕਰ ਰਹੇ ਹਨ ਕਿ ਗੁਰਬਾਣੀ ਨੂੰ ਨਿਰਧਾਰਤ ਰਾਗਾਂ ਤੇ ਗਾਉਣ ਦੀ ਮਰਯਾਦਾ ਨੂੰ ਕਾਇਮ ਕੀਤਾ ਜਾਵੇ। ਇਸੇ ਆਸ਼ੇ ਨੂੰ ਮੁਖ ਰੱਖ ਕੇ ਆਪ ਜੀ ਨੇ ਦਾਸ ਨੂੰ ਸੱਦਿਆ ਸੀ, ਤਾਂ ਜੋ "ਗੁਰਮਤਿ ਸੰਗੀਤ ਸਾਗਰ ਤੇ ਗੁਰਮਤਿ ਸੰਗੀਤ ਸਿਖਿਆ" ਪੁਸਤਕਾਂ ਵਿਚੋਂ ਉਨ੍ਹਾਂ ਸ਼ਬਦ ਰੀਤਾਂ ਨੂੰ ਟੇਪ ਕਰ ਲਿਆ ਜਾਵੇ ਜਿਨ੍ਹਾਂ ਨੂੰ ਪੜ੍ਹ-ਸੁਣ ਕੇ ਬੱਚੇ ਕੀਰਤਨ ਸਿੱਖ ਸਕਣ।

ਆਸਟਨ ਵਿਖੇ ਜੋੜੀ ਬਜਾਉਣ ਵਾਲੇ ਦਾ ਯੋਗ ਪ੍ਰਬੰਧ ਨਾ ਹੋਣ ਕਾਰਣ ਅਸੀਂ ਸ: ਰਣਜੀਤ ਸਿੰਘ ਜੀ 'ਹੀਰਾ' ਪਾਸ ਹੌਸਟਨ ਚਲੇ ਗਏ। ਕਿਉਂਕਿ ਆਪ ਜੀ ਅਕਸਰ ਰਾਗੀ ਸਿੰਘਾਂ ਦੇ ਕੀਰਤਨ ਟੇਪ ਕਰਦੇ ਰਹਿੰਦੇ ਹਨ ਇੰਜ ਉਨ੍ਹਾਂ ਦੇ ਸਹਿਯੋਗ ਨਾਲ ੯੦ ਮਿੰਟ ਦੀਆਂ ੬ ਕੈਸਟਾਂ ਤਿਆਰ ਕੀਤੀਆਂ, ਜਿਨ੍ਹਾਂ ਵਿਚ ੩੦ ਰਾਗ ਅਤੇ ੧੧੭ ਸ਼ਬਦ ਰੀਤਾਂ ਟੇਪ ਹਨ। ਆਸ ਹੈ ਇਨ੍ਹਾਂ ਕੈਸਟਾਂ ਤੋਂ ਕੀਰਤਨ ਸਿੱਖਣ ਵਾਲੇ ਵਿਦਿਆਰਥੀ ਲਾਭ ਪ੍ਰਾਪਤ ਕਰਨਗੇ।

ਗੁਰਮਤਿ ਸੰਗੀਤ ਸਾਗਰ ਦੇ ਇਸ ਭਾਗ ਨੂੰ ਦੂਜੀ ਵੇਰ ਪ੍ਰਕਾਸ਼ਤ ਕਰਾਉਣ ਵਿਚ ਜਿੱਥੇ ਸ: ਬਲਦੇਵ ਸਿੰਘ ਜੀ ਤੇ ਸ: ਰਣਜੀਤ ਸਿੰਘ ਜੀ 'ਹੀਰਾ' ਨੇ ਆਪਣਾ ਪੂਰਾ ਸਹਿਯੋਗ ਦਿਤਾ ਹੈ, ਉਥੇ ਵੈਨਕੂਵਰ (ਕੈਨੇਡਾ) ਗੁ: ਅਕਾਲੀ ਸਿੱਖ-ਸਿੰਘ ਸਭਾ ਸੁਸਾਇਟੀ ਦੇ ਮੈਂਬਰ ਸ: ਬਚਨ ਸਿੰਘ ਜੀ 'ਸੱਲ' ਜਿਹੜੇ ਆਏ-ਗਏ ਰਾਗੀ ਸਿੰਘਾਂ ਤੇ ਪ੍ਰਚਾਰਕਾਂ ਦੀ ਹਮੇਸ਼ਾ ਸੇਵਾ ਕਰਦੇ ਰਹਿੰਦੇ ਹਨ, ਤਹਿ ਦਿਲੋਂ ਧੰਨਵਾਦ ਕਰਦਾ ਹੈ, ਜਿਨ੍ਹਾਂ ਨੇ ਇਸ ਪੁਸਤਕ ਲਈ ਮਾਇਆ ਭੇਜੀ ਹੈ। ਸੋ, ਦਾਸ ਇਨ੍ਹਾਂ ਸਾਰਿਆਂ ਦਾ ਹੀ ਸ਼ੁਕਰ-ਗੁਜ਼ਾਰ ਹੈ ਅਤੇ ਆਸ ਕਰਦਾ ਹੈ ਕਿ ਇਸੇ ਤਰ੍ਹਾਂ ਆਪਣਾ ਸਹਿਯੋਗ ਦਿੰਦੇ ਰਹਿਣਗੇ।

---



ਗਿਆਨੀ ਦਿਆਲ ਸਿੰਘ, ਪ੍ਰਿੰਸੀਪਲ,

ਗੁਰਮਤਿ ਵਿਦਿਆਲਾ, ਗੁ: ਸ੍ਰੀ ਰਕਾਬ ਗੰਜ, ਨਵੀਂ ਦਿੱਲੀ

# ਤਾਲ ਠੇਕੇ

### ਮੱਤ-ਤਾਲ (ਮਾਤਰੇ ੯)

| ਤਾਲੀ | × | ੨ | ੩ |
|---|---|---|---|
| ਠੇਕਾ | ਧੀਂ ਤ੍ਰਿਕੜ | ਧੀ ਧਾ ਤਿ | ਟ ਧਾਗੇ ਨਧਾ ਤ੍ਰਿਕੜ |

### ਝਪਤਾਲ (ਮਾਤਰੇ ੧੦)

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਧੀਂ ਤ੍ਰਿਕੜ | ਧੀਂ ਧੀਂ ਨਗ | ਤੀਂ ਨਗ | ਧੀਂ ਧੀਂ ਨਗ |

### ਭਾਨਮਤੀ-ਤਾਲ (ਸਵਾਰੀ–ਚਾਰਤਾਲ ਮਾਤਰੇ ੧੧)

| ਤਾਲੀ | × | ੨ | ੩ | ੪ |
|---|---|---|---|---|
| ਠੇਕਾ | ਧੀਂ ਧੀਂ ਧਾਗੇ ਤ੍ਰਿਕੜ | ਤਿੰ ਨਾ | ਕੱਤ ਤੀ | ਧਾਗੇ ਨਧਾ ਤ੍ਰਿਕੜ |

### ਚਾਰ-ਤਾਲ (ਮਾਤਰੇ ੧੨)

| ਤਾਲੀ | × | ੦ | ੨ | ੦ | ੩ | ੪ |
|---|---|---|---|---|---|---|
| ਠੇਕਾ | ਧਾ ਧਾ | ਧਿੰ ਤਾ | ਕੱਤ ਤਾ | ਧਿੰ ਤਾ | ਤਿਟ ਕਤਾ | ਗਿਦੀ ਗਨ |

### ਆਡਾ ਚੌਤਾਲਾ (ਮਾਤਰੇ ੧੪)

| ਤਾਲੀ | × | ੨ | ੦ | ੩ | ੦ | ੪ | ੦ |
|---|---|---|---|---|---|---|---|
| ਠੇਕਾ | ਧਾ ऽਕੜ | ਧੀਂ ਧੀਂ | ਧਾ ਧਾ | ਤਿ ਟ | ਧੀਂ ਧੀਂ | ਧਾ ਧਾਗੇ | ਨੱਧਾ ਤ੍ਰਿਕੜ |

### ਫਰੋਦੱਸਤ (ਮਾਤਰੇ ੧੪)

| ਤਾਲੀ | × | ੦ | ੨ | ੩ | ੪ | ੫ |
|---|---|---|---|---|---|---|
| ਠੇਕਾ | ਧੀਂ ਧੀਂ | ਧਾਗੇ ਤ੍ਰਿਕੜ | ਤੂੰ ਨਾ | ਕੱਤ ਤੀਂ | ਧਾਤ੍ਰਿ ਕੜਧਿੰ ਨਗ | ਧਾਤ੍ਰਿ ਕੜਧਿੰ ਨਗ |

### ਝੂਮਰਾ-ਤਾਲ (ਮਾਤਰੇ ੧੪)

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਧੀਂ ऽਧਾ ਤ੍ਰਿਕੜ | ਧੀਂ ਧੀਂ ਧਾਗੇ ਤ੍ਰਿਕੜ | ਤੀਂ ऽਤਾ ਤ੍ਰਿਕੜ | ਧੀਂ ਧੀਂ ਧਾਗੇ ਤ੍ਰਿਕੜ |

### ਧਮਾਰ-ਤਾਲ (ਮਾਤਰੇ ੧੪)

| ਤਾਲੀ | × | ੨ | ੦ | ੩ |
|---|---|---|---|---|
| ਠੇਕਾ | ਕੇ ਧਿ ਟ ਧਿ ਟ | ਧਾ ऽ | ਗੇ ਤਿ ਟ | ਤਿ ਟ ਤਾ ऽ |

### ਸਵਾਰੀ ਪੰਜ-ਤਾਲ (ਮਾਤਰੇ ੧੫)

| ਤਾਲੀ | × | ੨ | ੩ | ੪ | ੫ |
|---|---|---|---|---|---|
| ਠੇਕਾ | ਧੀਂ ऽਤਾ ऽਕ | ਧੀਂ ਧੀਂ ਧਾ ਧਾ | ਤਿ ਟ ਧੀਂ ਧੀਂ | ਧਾ ਧਾਗੇ | ਨਧਾ ਤ੍ਰਿਕੜ |

### ਪੰਜਾਬੀ ਠੇਕਾ (ਬਿਲੰਬਿਤ ਲਯ, ਮਾਤਰੇ ੧੬)

| | | | | |
|---|---|---|---|---|
| ਤਾਲੀ | × | ੨ | ੦ | ੩ |
| ਠੇਕਾ | ਧਾ ऽਧੀਂ ऽਗ ਧਾ | ਧਾ ऽਧੀਂ ऽਗ ਤਾ | ਤਾ ऽਤੀਂ ऽਗ ਧਾ | ਧਾ ऽਧੀਂ ऽਗ ਧਾ |

### ਬ੍ਰਹਮ-ਤਾਲ (ਮਾਤਰੇ ੨੮)

| | | | | | | | |
|---|---|---|---|---|---|---|---|
| ਤਾਲੀ | × | ੦ | ੨ | ੩ | ੦ | ੪ | ੫ |
| ਠੇਕਾ | ਧਾ ਧੀ | ਧੀਂ ਧਾ | ਤ੍ਰਕ ਧੀਂ | ਧੀਂ ਧਾ | ਤ੍ਰਕ ਧੀਂ | ਧੀਂ ਧਾ | ਤੀਂ ਤੀਂ |

| | | | | | | |
|---|---|---|---|---|---|---|
| ੬ | ੦ | ੭ | ੮ | ੯ | ੧੦ | ੦ |
| ਨਾ ਤੀਂ | ਤੀਂ ਨਾ | ਤੁ ਨਾ | ਕੱਤ ਤਾ | ਧਾਗੇ ਨੱਧਾ | ਤ੍ਰਕ ਧੀਂ | ਗਿਦੀ ਗਨ |

ਨੋਟ—ਤਬਲੇ ਦੇ ਸਾਧਾਰਣ ਠੇਕੇ 'ਗੁਰਮਤਿ ਸੰਗੀਤ ਸਾਗਰ' ਦੇ ਪਹਿਲੇ ਭਾਗ ਵਿਚ ਦਿਤੇ ਹਨ।

## ਸ੍ਵਰ-ਲਿੱਪੀ ਚਿੰਨ੍ਹ

| | | | |
|---|---|---|---|
| ਤਿੰਨ ਸਪਤਕ | ਮੰਦ੍ਰ-ਸਪਤਕ | ਮੱਧ-ਸਪਤਕ | ਤਾਰ-ਸਪਤਕ |
| ਸ਼ੁਧ-ਸ੍ਵਰ | ਸ਼ ਰ਼ ਗ਼ ਮ਼ ਪ਼ ਧ਼ ਨ਼ | ਸ ਰ ਗ ਮ ਪ ਧ ਨ | ਸਂ ਰਂ ਗਂ ਮਂ ਪਂ ਧਂ ਨਂ |
| ਕੋਮਲ-ਸ੍ਵਰ<br>ਤੀਵਰ ਮੱਧਮ | ਰੁ਼ ਗੁ਼ ਮੰ਼ ਧੁ਼ ਨੁ਼ | ਰੁ ਗੁ ਮੰ ਧੁ ਨੁ | ਰੁਂ ਗੁਂ ਮੰਂ ਧੁਂ ਨੁਂ |

| | |
|---|---|
| ਪ — — —<br>ਰੇ ऽ ऽ ऽ | ਪਾ ਦੇ ਅੱਗੇ ਤਿੰਨ ਡੈਸ਼ ਹਨ, ਇੰਜ ਪਾ ਦੇ ਚਾਰ ਮਾਤਰੇ ਹੋਏ, ਇਸ ਤਰ੍ਹਾਂ ਜਿੰਨੇ ਡੈਸ਼ ਕਿਸੇ ਸੁਰ ਨਾਲ ਹੋਣਗੇ ਹੇਠਲਾ ਅੱਖਰ ਉਤਨੇ ਮਾਤਰੇ ਦਾ ਹੀ ਹੋਵੇਗਾ। |
| × ੦ ੨ ੩ | ਜੋੜੀ ਦੇ ਚਿੰਨ੍ਹ, ਸਮ (ਗੁਰ) × ਖਾਲੀ ੦ ਅਤੇ ਬਾਕੀ ਦੋ ਤਿੰਨ ਅੱਗੇ ਤਾਲੀਆਂ ਹਨ। |
| * * ਸ —<br>* * * * | ਦੋ ਮਾਤਰੇ ਚੁਪ ਰਹਿਣ ਲਈ। ਭਾਵ, ਸਾਜ਼ ਵੀ ਨਹੀਂ ਵਜਾਉਣਾ, ਅੱਗੇ ਦੋ ਮਾਤਰੇ ਸਾਜ਼ ਵਜਾਉਣ ਲਈ। ਦੋਹਾਂ ਵਿਚੋਂ ਕੋਈ ਵੀ ਰੂਪ ਹੋ ਸਕਦਾ ਹੈ। |
| ਰ    ਗ<br>ਗ — ਮ | ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ ਜਾਂ ਗਾਓ। ਇਸ ਨੂੰ ਕਣ ਆਖਦੇ ਹਨ, ਕਣ ਮਾਤਰੇ ਦੇ ਚੌਥੇ ਹਿੱਸੇ ਤੋਂ ਵੀ ਘੱਟ ਹੁੰਦਾ ਹੈ। |
| (ਮ) | ਉਤਲੀ ਤੇ ਹੇਠਲੀ ਸੁਰ ਨਾਲ ਵਜਾਓ। ਜਿਵੇਂ :—ਧਮਗਮ, ਜਾਂ ਰਸਨ਼ਸ, ਇਸ ਨੂੰ ਬੜੇ ਧਿਆਨ ਨਾਲ ਲਾਉਣਾ ਹੁੰਦਾ ਹੈ। ਇਸੇ ਨੂੰ 'ਗਮਕ' ਆਖਦੇ ਹਨ। |
| ਧਪ, ਮ<br>ਪਾ ऽ ऽ | ਇਕੋ ਮਾਤਰੇ ਨੂੰ ਦੋ ਭਾਗਾਂ ਵਿਚ ਕਹਿਣਾ ਹੈ, ਅੱਧੇ ਮਾਤਰੇ 'ਧਪ' ਤੇ ਅੱਧੇ ਵਿਚ 'ਮ' ਹੇਠਾਂ ਜਿਵੇਂ ਪਾ ਹੈ ਇਸੇ ਤਰ੍ਹਾਂ ਕੋਈ ਵੀ ਅੱਖਰ ਹੋਵੇ ਉਸੇ ਨੂੰ ਗਾਓ। ਇਸ ਦਾ ਰੂਪ ਦੂਜਾ ਇੰਜ ਹੋਵੇਗਾ, ਧਪ, ਮ- ਜਾਂ ਧਪ, ਮਮ ਇਤਿਆਦਿ। |

# ਸੰਗੀਤ-ਸ਼ਾਸਤ੍ਰ

ਮੌਜੂਦਾ ਸਮੇਂ ਵਿਚ ਵਿਦਿਆਰਥੀਆਂ ਨੂੰ ਕੀਰਤਨ (ਸੰਗੀਤ) ਦੀ ਸਿਖਿਆ ਦੇਣ ਤੋਂ ਪਹਿਲਾਂ ਸੰਗੀਤ-ਸ਼ਾਸਤ੍ਰ ਦਾ ਗਿਆਨ ਕਰਾਉਣਾ ਜਰੂਰੀ ਹੋ ਗਿਆ ਹੈ। ਸੋ, ਅਸੀਂ "ਗੁਰਮਤ-ਸੰਗੀਤ ਸਾਗਰ" ਦੇ ਪਹਿਲੇ ਭਾਗ ਵਿਚ ਇਸ ਸੰਬੰਧੀ ਜਾਣਕਾਰੀ ਦਿੱਤੀ ਹੈ। ਜਿਵੇਂ :—ਨਾਦ, ਨਾਦ-ਭੇਦ, ਸ਼ਰੁਤੀ, ਸੁਰ, ਸਪਤਕ, ਠਾਟ, ਜਾਤੀ, ਆਰੋਹ-ਅਵਰੋਹ, ਵਾਦੀ-ਸੰਵਾਦੀ, ਪੂਰਵਾਂਗ-ਉਤ੍ਰਾਂਗ, ਸੰਗੀਤ ਪ੍ਰਣਾਲੀਆਂ, ਗਾਉਣ ਵਾਲਿਆਂ ਦੇ ਗੁਣ-ਅਵਗੁਣ ਅਤੇ ਆਵਾਜ਼ ਸੁਰੀਲੀ ਕਰਨ ਦੇ ਸਾਧਨ, ਪੱਥ-ਪਰਹੇਜ਼, ਇਤਿਆਦਿ ਬਾਰੇ ਸੰਖੇਪ ਵਿਚ ਦੱਸਿਆ ਗਿਆ ਹੈ। ਅਗੋਂ "ਗੁਰਮਤ ਸੰਗੀਤ ਸਾਗਰ" ਦੇ ਇਸ ਦੂਜੇ ਭਾਗ ਵਿਚ ਹੋਰ ਵਧੇਰੇ ਜਾਣਕਾਰੀ ਦਿੱਤੀ ਜਾ ਰਹੀ ਹੈ।

**ਗ੍ਰਾਮ**—ਗ੍ਰਾਮ ਸ਼ਬਦ ਦਾ ਸਾਧਾਰਨ ਅਰਥ ਹੈ ਪਿੰਡ; ਜਿਵੇਂ ਮਨੁਖਾਂ ਦੇ ਰਹਿਣ ਦੇ ਥਾਂ ਨੂੰ 'ਗਾਂਉ' ਪਿੰਡ ਆਖਦੇ ਹਨ, ਤਿਵੇਂ ਸੰਗੀਤ-ਸ਼ਾਸਤ੍ਰ ਅਨੁਸਾਰ ਸੱਤ ਸੁਰਾਂ ਦੇ ਸਮੂਹ ਨੂੰ ਗ੍ਰਾਮ ਕਹਿੰਦੇ ਹਨ। ਇਹੋ ਹੀ ਨਹੀਂ ਸਗੋਂ ਜਿਸ ਤਰ੍ਹਾਂ ਪਿੰਡਾਂ ਵਿਚ ਕਈ ਜ਼ਾਤਾਂ ਦੇ ਲੋਕੀਂ ਆਪਣੇ ਪ੍ਰਵਾਰਾਂ ਸਹਿਤ ਰਹਿੰਦੇ ਹਨ, ਉਸੇ ਤਰ੍ਹਾਂ ਸੰਗੀਤ ਵਿਚ ਭਿੰਨ ਭਿੰਨ ਗ੍ਰਾਮਾਂ ਤੋਂ 'ਮੂਰਛਨਾ ਰਾਹੀਂ' ਵਖੋ-ਵਖ ਜਾਤਾਂ ਦੇ ਰਾਗ ਬਣਾਏ ਜਾਂਦੇ ਸਨ। ਸੋ, ਪ੍ਰਾਚੀਨ ਸਮੇਂ ਵਿਚ ਸ਼ਰੁਤੀਆਂ ਦੇ ਨੀਅਮ ਅਨੁਸਾਰ ਕਾਇਮ ਕੀਤੇ ਸੱਤ ਸੁਰਾਂ ਦੇ ਸਮੂਹ ਨੂੰ ਗ੍ਰਾਮ ਕਹਿੰਦੇ ਸਨ।

ਵੈਦਿਕ ਕਾਲ ਵਿਚ ਗ੍ਰਾਮ ਤਿੰਨ ਪ੍ਰਕਾਰ ਦੇ ਮੰਨੇ ਜਾਂਦੇ ਸਨ :—

**੧. ਖੜਜ-ਗ੍ਰਾਮ, ੨. ਮੱਧਮ-ਗ੍ਰਾਮ, ੩. ਗੰਧਾਰ-ਗ੍ਰਾਮ।**

ਅਸਲ ਵਿਚ ਗੰਧਾਰ-ਗ੍ਰਾਮ ਦਾ ਨਾਮ ਨਿਖਾਦ-ਗ੍ਰਾਮ ਸੀ। ਕਿਉਂ ਕਿ ਇਹ ਨਿਖਾਦ ਸੁਰ ਤੋਂ ਆਰੰਭ ਹੁੰਦਾ ਸੀ। ਪਰ ਆਖਦੇ ਹਨ ਕਿ ਇਸ ਨੂੰ ਗੰਧ੍ਰਵ ਲੋਗ ਹੀ ਗਾਉਂਦੇ ਸਨ, ਇਸ ਲਈ ਇਸ ਦਾ ਨਾਮ ਗੰਧ੍ਰਵ ਤੋਂ ਗੰਧਾਰ-ਗ੍ਰਾਮ ਪੈ ਗਿਆ। ਖੈਰ! ਕੁਝ ਵੀ ਹੋਵੇ ਉਸ ਸਮੇਂ ਦੇ ਸੰਸਕ੍ਰਿਤ ਗ੍ਰੰਥਾਂ ਵਿਚ ਗ੍ਰਾਮਾਂ ਦਾ ਵੇਰਵਾ ਬੜੇ ਸੁਚੱਜੇ ਢੰਗ ਨਾਲ ਲਿਖਿਆ ਮਿਲਦਾ ਹੈ। ਸੰਗੀਤ ਗ੍ਰੰਥਾਂ ਨੂੰ ਘੋਖਣ ਤੋਂ ਇਸ ਗੱਲ ਦਾ ਪਤਾ ਚਲਦਾ ਹੈ ਕਿ ਪ੍ਰਾਚੀਨ ਗ੍ਰਾਮ-ਰਚਨਾ ਅਤੀ ਉੱਤਮ ਤੇ ਸ਼ੁੱਧ ਸੀ। ਭਾਵੇਂ ਮੌਜੂਦਾ ਸਮੇਂ ਵਿਚ ਠਾਟ (ਮੇਲ) ਪੱਧਤੀ ਪਰਚਲਿਤ ਹੋਣ ਕਰਕੇ ਇਸ ਦੀ ਹੁਣ ਲੋੜ ਨਹੀਂ। ਪਰ ਤਾਂ ਵੀ ਸੰਗੀਤ ਦੇ ਵਿਦਿਆਰਥੀਆਂ ਨੂੰ ਗ੍ਰਾਮ ਸੰਬੰਧੀ ਜਾਣਕਾਰੀ ਹੋਣੀ ਚਾਹੀਦੀ ਹੈ।

# ਸੁਰਾਂ ਤੇ ਸ਼ੁਰਤੀਆਂ ਨੂੰ ਵੰਡਣ ਦੀ ਤਰਤੀਬ

ਸ਼ੁਰਤੀ—੪—੭—੯—੧੩—੧੭—੨੦—੨੨
ਸੁਰ— ਸਾ ਰੇ ਗਾ ਮਾ ਪਾ ਧਾ ਨੀ

ਇੰਜ ਸੁਰਾਂ ਨੂੰ ਕਾਇਮ ਕਰਨ ਤੇ ਜੋ ਗ੍ਰਾਮ ਬਣੇਗਾ, ਉਸੇ ਨੂੰ ਖੜਜ-ਗ੍ਰਾਮ ਕਹਿੰਦੇ ਹਨ। ਇਸ ਵਿਚ ਜੇ ਥੋੜਾ ਭੀ ਸ਼ੁਰਤੀ ਅੰਤਰ ਹੋਇਆ ਤਾਂ ਇਹ ਖੜਜ-ਗ੍ਰਾਮ ਨਹੀਂ ਮੰਨਿਆ ਜਾਵੇਗਾ। ਹੁਣ ਮੱਧਮ-ਗ੍ਰਾਮ ਇਸ ਤਰ੍ਹਾਂ ਬਣੇਗਾ ਕਿ ਪੰਚਮ ਸੁਰ ਨੂੰ ਜੋ ੧੭ਵੀਂ ਸ਼ੁਰਤੀ ਤੇ ਹੈ, ਹੇਠਾਂ ਉਤਾਰ ਕੇ ੧੬ਵੀਂ ਤੇ ਲੈ ਆਓ। ਜਿਵੇਂ :—

ਸ਼ੁਰਤੀ—੪—੭—੯—੧੩—੧੬—੨੦—੨੨
ਸੁਰ— ਸਾ ਰੇ ਗਾ ਮਾ ਪਾ ਧਾ ਨੀ

ਇੰਜ ਇਹ ਹੋ ਗਿਆ ਮੱਧਮ-ਗ੍ਰਾਮ। ਹੁਣ ਅੱਗੋਂ ਗੰਧਾਰ-ਗ੍ਰਾਮ ਇਸ ਤਰ੍ਹਾਂ ਬਣੇਗਾ ਕਿ ਰਿਖਭ ਇਕ ਸ਼ੁਰਤੀ ਉਤਰ ਕੇ ੬ਵੀਂ ਸ਼ੁਰਤੀ ਤੇ ਆਵੇਗਾ ਅਤੇ ਗੰਧਾਰ ਇਕ ਸ਼ੁਰਤੀ ਚੜ੍ਹ ਕੇ ੧੦ਵੀਂ ਤੇ ਹੋ ਜਾਵੇਗਾ, ਫਿਰ ਧੈਵਤ ਇਕ ਸ਼ੁਰਤੀ ਉਤਰ ਕੇ ੧੯ ਤੇ, ਅਤੇ ਨਿਖਾਦ ਇਕ ਸ਼ੁਰਤੀ ਚੜ੍ਹ ਕੇ ਪਹਿਲੀ ਸ਼ੁਰਤੀ ਤੇ ਹੋ ਜਾਵੇਗਾ। ਜਿਵੇਂ :—

ਸ਼ੁਰਤੀ—੪—੬—੧੦—੧੩—੧੬—੧੯—੧
ਸੁਰ— ਸਾ ਰੇ ਗਾ ਮਾ ਪਾ ਧਾ ਨੀ

ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸੰਗੀਤ ਗ੍ਰੰਥਾਂ ਵਿਚ ਭਾਵੇਂ "ਸਪਤ ਸੁਰਨ ਅਰ ਤੀਨ ਗ੍ਰਾਮ ਇਕੀਸ ਮੂਰਛਨਾਂ" ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਪਰ ਗੰਧਾਰ-ਗ੍ਰਾਮ ਉਸ ਸਮੇਂ ਭੀ ਪਰਚਲਿਤ ਨਹੀਂ ਸੀ। ਕੇਵਲ ਖੜਜ-ਗ੍ਰਾਮ ਤੇ ਮੱਧਮ-ਗ੍ਰਾਮ ਤੋਂ ਹੀ ਰਾਗ ਗਾਏ-ਬਜਾਏ ਜਾਂਦੇ ਸਨ। ਗੰਧਾਰ-ਗ੍ਰਾਮ ਬਾਰੇ ਜੇ ਕੋਈ ਪੁੱਛ-ਪਰਤੀਤ ਕਰਦਾ ਤਾਂ ਇਹ ਕਹਿ ਕੇ ਗੱਲ ਮੁਕਾ ਦਿਤੀ ਜਾਂਦੀ ਸੀ ਕਿ ਗੰਧਾਰ-ਗ੍ਰਾਮ ਮਾਤ ਲੋਕ ਤੋਂ ਸੁਰਗ ਲੋਕ ਚਲਿਆ ਗਿਆ ਹੈ ਅਤੇ ਉਸ ਨੂੰ ਗੰਧ੍ਰਬ ਹੀ ਗਾਉਂਦੇ ਹਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਇੰਜ ਦਾ ਇਸ਼ਾਰਾ ਹੈ, ਜਿਵੇਂ :—

ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਹਿ ਨੀਕੀ ॥

(ਰਾਗ ਮਲਾਰ ਮ: ੫, ਪੰਨਾ ੧੨੭੨)

## ੨੨ ਸ਼ੁਰਤੀਆਂ ਤੇ ਪ੍ਰਾਚੀਨ ਤਿੰਨ ਗ੍ਰਾਮਾਂ ਦੀ ਸਥਾਪਨਾ ਦਾ ਚਿੱਤ੍ਰ

| ਸ਼ੁਰਤੀ ਨੰ: | ਸ਼ੁਰਤੀ ਨਾਮ | ਖੜਗ-ਗ੍ਰਾਮ | ਮੱਧਮ-ਗ੍ਰਾਮ | ਗੰਧਾਰ-ਗ੍ਰਾਮ |
|---|---|---|---|---|
| ੧ | ਤੀਵਰਾ | — | — | — |
| ੨ | ਕੁਮੁਦਵਤੀ | — | — | — |
| ੩ | ਮੰਦਾ | — | — | — |
| ੪ | ਛੰਦੋਵਤੀ | ਖੜਜ | ਖੜਜ | ਖੜਜ |
| ੫ | ਦਯਾਵਤੀ | — | — | — |
| ੬ | ਰੰਜਨੀ | — | — | ਰਿਖਭ |
| ੭ | ਰੱਤਿਕਾ | ਰਿਖਭ | ਰਿਖਭ | — |
| ੮ | ਰੌਦ੍ਰੀ | — | — | — |
| ੯ | ਕ੍ਰੋਧਾ | ਗੰਧਾਰ | ਗੰਧਾਰ | — |
| ੧੦ | ਵਜ੍ਰਿਕਾ | — | — | ਗੰਧਾਰ |
| ੧੧ | ਪ੍ਰਸਾਰਿਣੀ | — | — | — |
| ੧੨ | ਪ੍ਰੀਤੀ | — | — | — |
| ੧੩ | ਮਾਰਜਨੀ | ਮੱਧਮ | ਮੱਧਮ | ਮੱਧਮ |
| ੧੪ | ਕਸ਼ਿਤੀ | — | — | — |
| ੧੫ | ਰਕਤਾ | — | — | — |
| ੧੬ | ਸੰਪੀਦਨੀ | — | ਪੰਚਮ | ਪੰਚਮ |
| ੧੭ | ਆਲਾਪਿਨੀ | ਪੰਚਮ | — | — |
| ੧੮ | ਮਦੰਤੀ | — | — | — |
| ੧੯ | ਰੋਹਿਣੀ | — | — | ਧੈਵਤ |
| ੨੦ | ਰਮਯਾ | ਧੈਵਤ | ਧੈਵਤ | — |
| ੨੧ | ਉਗ੍ਰਾ | — | — | — |
| ੨੨ | ਕਸ਼ੋਭਿਣੀ | ਨਿਖਾਦ | ਨਿਖਾਦ | — |
| ੧ | ਤੀਵਰਾ | — | — | ਨਿਖਾਦ |

ਪ੍ਰਾਚੀਨ ਗ੍ਰੰਥਾਂ ਵਿਚ ਭਾਵੇਂ ਹੋਰ ਵੀ ਕਈ ਪ੍ਰਕਾਰ ਨਾਲ ਸ਼ੁਰਤੀਆਂ ਤੇ ਗ੍ਰਾਮ ਦਿਖਾਏ ਗਏ ਹਨ, ਪਰ ਬਹੁਤੇ ਸੰਗੀਤ-ਵਿਦਵਾਨਾਂ ਦਾ ਮਤ ਇਹੋ ਹੈ, ਜੋ ਉਤੇ ਚਿੱਤ੍ਰ ਰਾਹੀਂ ਦਸਿਆ ਗਿਆ ਹੈ। ਉਪ੍ਰੋਕਤ ਨਕਸ਼ੇ ਨੂੰ ਵੇਖਣ ਤੋਂ ਪਤਾ ਲਗਦਾ ਹੈ ਕਿ ਮੱਧਮ-ਗ੍ਰਾਮ ਦੇ ਸੁਰ ਖੜਜ-ਗ੍ਰਾਮ ਦੇ ਸੁਰਾਂ ਨਾਲ ਮਿਲਦੇ ਹਨ। ਕੇਵਲ ਪੰਚਮ-ਸੁਰ ਇਕ ਸ਼ੁਰਤੀ ਹੇਠਾਂ ਮੰਨਿਆ ਗਿਆ ਹੈ। ਹਾਂ, ਗੰਧਾਰ-ਗ੍ਰਾਮ ਵਿਚ ਕਾਫੀ ਫਰਕ ਹੈ, ਪਰ ਇਹ ਪਰਚਲਿਤ ਨਹੀਂ ਸੀ। ਸੋ, ਵੇਖਣ ਤੋਂ ਐਸਾ ਨਜ਼ਰ ਆਉਂਦਾ ਹੈ ਕਿ ਸਾਡੇ ਪੁਰਾਤਨ ਸੰਗੀਤਕਾਰ ਇਸ ਗ੍ਰਾਮ ਯੋਜਨਾ ਤੋਂ ਆਪਣੇ ਵਿਕ੍ਰਿਤ ਸੁਰ ਕਾਇਮ ਕਰਕੇ ਵਖੋ-ਵਖ ਠਾਟ (ਮੇਲ) ਬਣਾਉਂਦੇ ਸਨ। ਪਰ ਗ੍ਰਾਮ-ਰਚਨਾ ਦੀ ਇਹ ਮਰਿਯਾਦਾ ਵਰਤਮਾਨ ਸਮੇਂ ਵਿਚ ਵਰਤੀ ਜਾ ਰਹੀ ੧੨ ਸੁਰਾਂ ਦੀ ਪ੍ਰਣਾਲੀ ਤੇ ਪੂਰੀ ਤਰ੍ਹਾਂ ਲਾਗੂ ਨਹੀਂ ਹੁੰਦੀ। ਉਂਜ ਅਸਾਂ ਨੂੰ ਇਹ ਮੰਨਣਾ ਪਵੇਗਾ ਕਿ ਸਾਡੀ ਪ੍ਰਾਚੀਨ ਸੰਗੀਤ ਪ੍ਰਣਾਲੀ ਮੌਜੂਦਾ ਸਮੇਂ ਦੀ ਠਾਟ (ਮੇਲ) ਪੱਧਤੀ ਤੋਂ ਅਤੀ ਉੱਤਮ ਤੇ ਸ਼ੁੱਧ ਸੀ।

**ਮੂਰਛਨਾ**—ਮੂਰਛ ਤੋਂ ਮੂਰਛਨਾ ਸ਼ਬਦ ਬਣਿਆ ਹੈ। ਜਿਸ ਦਾ ਅਰਥ 'ਮੋਹ' ਨਹੀਂ ਸਗੋਂ ਸਮੁੱਛਤ ਹੈ। ਭਾਵ, ਉੱਚਾ, ਵਧਿਆ ਹੋਇਆ, ਉਭਰਿਆ ਹੋਇਆ। ਕਿਉਂਕਿ ਆਰੋਹ ਕਰਨ ਵੇਲੇ ਖੜਜ ਆਰੰਭਕ ਸੁਰ ਹੁੰਦਾ ਹੈ ਅਤੇ ਅਵਰੋਹ ਦਾ ਅੰਤ ਵੀ ਖੜਜ ਤੇ ਆ ਕੇ ਮੁਕਦਾ ਹੈ। ਜਿਸ ਕਾਰਣ ਖੜਜ ਬਾਕੀ ਸੁਰਾਂ ਤੋਂ ਉਭਰਿਆ ਰਹਿੰਦਾ ਹੈ। ਭਾਵ, ਹਰੇਕ ਮੂਰਛਨਾ ਵਿਚ ਖੜਜ ਦੀ ਹੀ ਪ੍ਰਧਾਨਤਾ ਰਹਿੰਦੀ ਹੈ। ਆਰੋਹ-ਅਵਰੋਹ ਕਰਨ ਵੇਲੇ ਭੀ ਖੜਜ ਨੂੰ ਹੀ ਆਧਾਰ ਮੰਨਿਆ ਜਾਂਦਾ ਹੈ। ਇਸੇ ਕਰਕੇ ਸ਼ਾਸਤ੍ਰਕਾਰਾਂ ਨੇ ਇਸ ਦਾ ਨਾਮ ਮੂਰਛਨਾ ਰੱਖਿਆ।

ਅਸੀਂ ਪਿਛੇ ਲਿਖਿਆ ਹੈ ਕਿ ਵੈਦਿਕ ਕਾਲ ਵਿਚ ਤਿੰਨ ਗ੍ਰਾਮ ਮੰਨੇ ਜਾਂਦੇ ਸਨ। ਗੰਧਾਰ-ਗ੍ਰਾਮ ਨੂੰ ਛੱਡ ਕੇ ਬਾਕੀ ਦੋਵੇਂ ਗ੍ਰਾਮ ਪਰਚਲਿਤ ਸਨ ਅਤੇ ਮੂਰਛਨਾ ਪੱਧਤੀ ਦੇ ਨੀਅਮ ਵਿਚ ਹੀ ਰਾਗ-ਵਰਗ ਬਣਾਏ ਜਾਂਦੇ ਸਨ। ਕਿਉਂਕਿ ਇਸ ਪੱਧਤੀ ਵਿਚ ਸ਼ਰੁਤੀ ਅੰਤਰ, ਗੁਣਾ ਅੰਤਰ, ਕੰਪਨ ਸੰਖਿਆ, ਸੁਰ-ਸੰਵਾਦ ਆਦਿ ਠੀਕ ਠੀਕ ਨਿਸਚਿਤ ਕਰਕੇ ਜਿਹੜੇ ਰਾਗ ਗਾਏ ਬਜਾਏ ਜਾਂਦੇ ਸਨ, ਉਹ ਸ਼ਾਸਤ੍ਰ ਨੀਅਮ ਅਨੁਸਾਰ ਸ਼ੁੱਧ ਹੁੰਦੇ ਸਨ :—

ਕ੍ਰਮਾਤਸਵਰਾਣਾਂ ਸਪਤਾਨਾਮਾਰੋਹੋ ਸਚਾਵਰੋਹਣਮ।
ਮੂਰਛਨੇ ਤਯੁਚੱਯਤੇ ਗ੍ਰਾਮ ਤ੍ਰਯੇ ਤਾ: ਸਪਤਸਪਤ ਚ ॥ ੯੨ ॥

(ਸੰਗੀਤ ਰਤਨਾਕਰ)

ਭਾਵ-ਅਰਥ :—ਸਤ ਸੁਰਾਂ ਦੀ ਤਰਤੀਬਵਾਰ ਆਰੋਹ-ਅਵਰੋਹ ਕਰਨ ਨੂੰ ਮੂਰਛਨਾ ਕਹਿੰਦੇ ਹਨ। ਤਿੰਨ ਗ੍ਰਾਮ ਹਨ ਅਤੇ ਉਨ੍ਹਾਂ ਵਿਚ ਹਰ ਇਕ ਦੀਆਂ ੭-੭ ਮੂਰਛਨਾ ਹਨ।

ਇਸ ਪ੍ਰਕਾਰ ਤਿੰਨ ਗ੍ਰਾਮਾਂ ਤੋਂ ੨੧ ਮੂਰਛਨਾ ਪ੍ਰਾਚੀਨ ਸ਼ਾਸਤ੍ਰਕਾਰ ਬਤਾਉਂਦੇ ਸਨ। ਹੇਠਾਂ ਉਨ੍ਹਾਂ ਦੇ ਨਾਮ ਤੇ ਸੁਰ ਦਿੱਤੇ ਹਨ :—

## ਖੜਜ ਗ੍ਰਾਮ ਦੀ ਮੂਰਛਨਾ

| ਨੰ: | ਨਾਮ ਮੂਰਛਨਾ | ਆਰੋਹ | | | | | | | ਅਵਰੋਹ | | | | | | |
|---|---|---|---|---|---|---|---|---|---|---|---|---|---|---|---|
| ੧ | ਉੱਤ੍ਰਾਮੰਦ੍ਰਾ | ਸ | ਰ | ਗ | ਮ | ਪ | ਧ | ਨ | ਨ | ਧ | ਪ | ਮ | ਗ | ਰ | ਸ |
| ੨ | ਰਜਨੀ | ਨ਼ | ਸ | ਰ | ਗ | ਮ | ਪ | ਧ | ਧ | ਪ | ਮ | ਗ | ਰ | ਸ | ਨ਼ |
| ੩ | ਉੱਤ੍ਰਾਯਤਾ | ਧ਼ | ਨ਼ | ਸ | ਰ | ਗ | ਮ | ਪ | ਪ | ਮ | ਗ | ਰ | ਸ | ਨ਼ | ਧ਼ |
| ੪ | ਸ਼ੁੱਧ ਖੜਜ | ਪ਼ | ਧ਼ | ਨ਼ | ਸ | ਰ | ਗ | ਮ | ਮ | ਗ | ਰ | ਸ | ਨ਼ | ਧ਼ | ਪ਼ |
| ੫ | ਮਤਸਰੀ ਕ੍ਰਿਤਾ | ਮ਼ | ਪ਼ | ਧ਼ | ਨ਼ | ਸ | ਰ | ਗ | ਗ | ਰ | ਸ | ਨ਼ | ਧ਼ | ਪ਼ | ਮ਼ |
| ੬ | ਅਸ਼ਵਕ੍ਰਾਂਤਾ | ਗ਼ | ਮ਼ | ਪ਼ | ਧ਼ | ਨ਼ | ਸ | ਰ | ਰ | ਸ | ਨ਼ | ਧ਼ | ਪ਼ | ਮ਼ | ਗ਼ |
| ੭ | ਅਭਿਰੁੱਦਗਤਾ | ਰ਼ | ਗ਼ | ਮ਼ | ਪ਼ | ਧ਼ | ਨ਼ | ਸ | ਸ | ਨ਼ | ਧ਼ | ਪ਼ | ਮ਼ | ਗ਼ | ਰ਼ |

## ਮੱਧਮ ਗ੍ਰਾਮ ਦੀ ਮੂਰਛਨਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੧ | ਸੌਵੀਰੀ | ਮ | ਪ | ਧ | ਨ | ਸਂ | ਰਂ | ਗਂ | ਗਂ | ਰਂ | ਸਂ | ਨ | ਧ | ਪ | ਮ |
| ੨ | ਹਰਿਣਾਸ਼ਵਾ | ਗ | ਮ | ਪ | ਧ | ਨ | ਸਂ | ਰਂ | ਰਂ | ਸਂ | ਨ | ਧ | ਪ | ਮ | ਗ |
| ੩ | ਕਲੋਪਨਤਾ | ਰ | ਗ | ਮ | ਪ | ਧ | ਨ | ਸਂ | ਸਂ | ਨ | ਧ | ਪ | ਮ | ਗ | ਰ |
| ੪ | ਸ਼ੁੱਧ ਮੱਧਜਾ | ਸ | ਰ | ਗ | ਮ | ਪ | ਧ | ਨ | ਨ | ਧ | ਪ | ਮ | ਗ | ਰ | ਸ |
| ੫ | ਮਾਰਗੀ | ਨ਼ | ਸ | ਰ | ਗ | ਮ | ਪ | ਧ | ਧ | ਪ | ਮ | ਗ | ਰ | ਸ | ਨ਼ |
| ੬ | ਪੌਰਵੀ | ਧ਼ | ਨ਼ | ਸ | ਰ | ਗ | ਮ | ਪ | ਪ | ਮ | ਗ | ਰ | ਸ | ਨ਼ | ਧ਼ |
| ੭ | ਹਰਿਸ਼ਜਕਾ | ਪ਼ | ਧ਼ | ਨ਼ | ਸ | ਰ | ਗ | ਮ | ਮ | ਗ | ਰ | ਸ | ਨ਼ | ਧ਼ | ਪ਼ |

## ਗੰਧਾਰ ਗ੍ਰਾਮ ਦੀ ਮੂਰਛਨਾ

ਨੋਟ :—ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਗੰਧਾਰ ਨੂੰ ਹੀ ਨਿਖਾਦ ਗ੍ਰਾਮ ਕਿਹਾ ਹੈ। ਕਿਉਂਕਿ ਇਸ ਦੀ ਪਹਿਲੀ ਮੂਰਛਨਾ ਨਿਖਾਦ ਸੁਰ ਤੋਂ ਆਰੰਭ ਹੁੰਦੀ ਹੈ।

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੧ | ਨੰਦਾ | ਨ | ਸਂ | ਰਂ | ਗਂ | ਮਂ | ਪਂ | ਧਂ | ਧਂ | ਪਂ | ਮਂ | ਗਂ | ਰਂ | ਸਂ | ਨ |
| ੨ | ਵਿਸ਼ਾਲਾ | ਧ | ਨ | ਸਂ | ਰਂ | ਗਂ | ਮਂ | ਪਂ | ਪਂ | ਮਂ | ਗਂ | ਰਂ | ਸਂ | ਨ | ਧ |
| ੩ | ਸੁਮੁਖੀ | ਪ | ਧ | ਨ | ਸਂ | ਰਂ | ਗਂ | ਮਂ | ਮਂ | ਗਂ | ਰਂ | ਸਂ | ਨ | ਧ | ਪ |
| ੪ | ਵਿਚਿੱਤ੍ਰਾ | ਮ | ਪ | ਧ | ਨ | ਸਂ | ਰਂ | ਗਂ | ਗਂ | ਰਂ | ਸਂ | ਨ | ਧ | ਪ | ਮ |
| ੫ | ਰੋਹਿਣੀ | ਗ | ਮ | ਪ | ਧ | ਨ | ਸਂ | ਰਂ | ਰਂ | ਸਂ | ਨ | ਧ | ਪ | ਮ | ਗ |
| ੬ | ਸੁਖਾ | ਰ | ਗ | ਮ | ਪ | ਧ | ਨ | ਸਂ | ਸਂ | ਨ | ਧ | ਪ | ਮ | ਗ | ਰ |
| ੭ | ਅਲਾਪਾ | ਸ | ਰ | ਗ | ਮ | ਪ | ਧ | ਨ | ਨ | ਧ | ਪ | ਮ | ਗ | ਰ | ਸ |

ਗੰਧਾਰ ਗ੍ਰਾਮ ਦੀਆਂ ੭ ਮੂਰਛਨਾ ਸੰਬੰਧੀ ਪੰ: ਦਾਮੋਦਰ ਆਪਣੇ ਸੰਗੀਤ ਦਰਪਣ ਵਿਚ ਲਿਖਦਾ ਹੈ :—

ਤਸ਼ਚ ਸੁਰਗੇ ਪ੍ਰਯੋਕਤੱਵਯਾ ਵਿਸ਼ੇਸ਼ਾਦੱਤ੍ਰ ਨੋਦਿਤਾ ॥ ੯੯ ॥

ਭਾਵ-ਅਰਥ :—ਇਸ ਦਾ ਪ੍ਰਯੋਗ (ਅੰਤ ਦੀਆਂ ਸੱਤ ਮੂਰਛਨਾ ਦਾ) ਸੁਰਗ ਲੋਕ ਵਿਚ ਹੁੰਦਾ ਹੈ, ਇਸ ਲਈ ਇਨ੍ਹਾਂ ਬਾਰੇ ਵਿਸ਼ੇਸ਼ ਵਰਣਨ ਨਹੀਂ ਕੀਤਾ ਗਿਆ।

ਇੰਜ ਹੋਰ ਵਿਦਵਾਨਾਂ ਦੇ ਲਿਖੇ ਅਨੁਸਾਰ ੧੪ ਮੂਰਛਨਾ ਦਾ ਹੀ ਸੰਗੀਤ-ਸ਼ਾਸਤ੍ਰਾਂ ਵਿਚ ਜ਼ਿਕਰ ਹੈ, ਭਾਵੇਂ ਨਾਮ ੨੧ ਮੂਰਛਨਾ ਦੇ ਹੀ ਦਿੱਤੇ ਹਨ।

ਸੰਗੀਤ (ਕੀਰਤਨ) ਸਿੱਖਣ ਵਾਲੇ ਵਿਦਿਆਰਥੀਆਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਪ੍ਰਾਚੀਨ ਸ਼ਾਸਤ੍ਰਕਾਰਾਂ ਨੇ ਜਿਹੜੇ ਮੂਰਛਨਾ ਦੇ ਸੁਰ ਦਿਤੇ ਹਨ ਉਨ੍ਹਾਂ ਦਾ ਭਾਵ ਕੇਵਲ ਆਰੋਹ-ਅਵਰੋਹ ਹੀ ਨਹੀਂ ਸਮਝ ਲੈਣਾ, ਸਗੋਂ ਇਨ੍ਹਾਂ ਦਾ ਬੜਾ ਗੂੜ੍ਹ ਭਾਵ ਹੈ।

ਜਿਵੇਂ ਸਾਡੇ ਸੰਗੀਤ ਵਿਦਵਾਨਾਂ ਨੇ ੧੨ ਸੁਰਾਂ ਤੋਂ ਜਨਕ-ਜਨਯ (ਠਾਟ-ਮੇਲ) ਬਣਾਏ ਅਤੇ ਉਨ੍ਹਾਂ ਠਾਟਾਂ ਤੋਂ ਫਿਰ ਵਖੋ-ਵਖ ਜਾਤੀ ਦੇ ਰਾਗਾਂ ਨੂੰ ਨੇਮ ਬੱਧ ਕੀਤਾ ਹੈ। ਤਿਵੇਂ, ਪ੍ਰਾਚੀਨ ਸ਼ਾਸਤ ਕਰਤਾ ਭੀ ਮੂਰਛਨਾ ਰਾਹੀਂ ਭਿੰਨ ਭਿੰਨ ਜਾਤੀ ਦੇ ਰਾਗ ਉਤਪੰਨ ਕਰਦੇ ਸਨ।

ਪ੍ਰਾਚੀਨ ਗ੍ਰੰਥ ਕਰਤਾ ਆਪਣੇ ਕਿਸੇ ਰਾਗ ਦਾ ਵਰਣਨ ਕਰਨ ਸਮੇਂ ਇਹ ਨਹੀਂ ਕਹਿੰਦੇ ਸਨ ਕਿ ਇਸ ਵਿਚ ਫਲਾਂ ਫਲਾਂ ਸੁਰ ਕੋਮਲ ਜਾਂ ਤੀਵਰ ਹਨ, ਉਹ ਕਹਿੰਦੇ ਸਨ ਕਿ ਇਹ ਫਲਾਂ ਮੂਰਛਨਾ

ਦਾ ਰਾਗ ਹੈ। ਉਦਾਹਰਣ ਵਜੋਂ :—

ਖੜਜ ਗ੍ਰਾਮ ਦੀ ਪਹਿਲੀ ਮੂਰਛਨਾ "ਉੱਤ੍ਰਾਮੰਦ੍ਰਾ" ਨੂੰ ਹੀ ਲਵੋ, ਇਸ ਵਿਚ ਸ, ਰ, ਗ, ਮ, ਪ, ਧ, ਨ, ਇਹ ਸੱਤ ਸੁਰ ਸ਼ੁੱਧ (ਤੀਵਰ) ਹਨ। ਅਜ-ਕਲ ਦੀ ਬੋਲ-ਚਾਲ ਵਿਚ ਅਸੀਂ "ਬਿਲਾਵਲ ਠਾਟ" ਜਾਂ ਬਿਲਾਵਲ ਰਾਗ ਕਹਾਂਗੇ। ਇਸੇ ਠਾਟ ਦੇ ਕਿਸੇ ਦੂਜੇ ਰਾਗ ਨੂੰ ਦੱਸਣ ਵੇਲੇ ਕਹਾਂਗੇ ਕਿ ਇਹ ਬਿਲਾਵਲ ਠਾਟ ਦਾ ਰਾਗ ਹੈ ਅਤੇ ਇਸ ਵਿਚ ਸਭ ਸੁਰ ਸ਼ੁੱਧ ਲਗਦੇ ਹਨ। ਪਰ ਪ੍ਰਾਤਨ ਸਮੇਂ ਵਿਚ ਇੰਜ ਨਹੀਂ ਕਹਿੰਦੇ ਸਨ, ਉਹ ਸਿਰਫ ਇਤਨਾ ਕਹਿੰਦੇ ਸਨ ਕਿ ਇਹ ਖੜਗ-ਗ੍ਰਾਮ ਦੀ ਪਹਿਲੀ ਮੂਰਛਨਾ ਦਾ ਰਾਗ ਹੈ। ਇਸ ਪ੍ਰਕਾਰ ਜਦੋਂ ਅਸੀਂ ਦੂਜੀ ਮੂਰਛਨਾ 'ਰਜਨੀ' ਤੋਂ ਸਾ ਰੇ ਗਾ ਮਾ ਆਰੰਭ ਕਰਾਂਗੇ ਤਾਂ 'ਨੀ ਤੇ ਗਾ' ਦੋ ਸੁਰ ਕੋਮਲ ਹੋ ਜਾਣਗੇ ਅਤੇ ਇਸ ਤੋਂ ਅੱਗੇ ਫਿਰ ਤੀਜੀ ਮੂਰਛਨਾ 'ਉੱਤ੍ਰਾਯਤਾ' ਤੋਂ ਸਾ ਰੇ ਗਾ ਮਾ ਪਾ ਧਾ ਨੀ ਕਹਾਂਗੇ ਤਾਂ 'ਧਾ ਨੀ ਰੇ ਗਾ' ਚਾਰ ਸੁਰ ਕੋਮਲ ਹੋ ਜਾਣਗੇ। ਜਿਵੇਂ :—

| | | | | | | | |
|---|---|---|---|---|---|---|---|
| ਸ | ਰ | ਗ | ਮ | ਪ | ਧ | ਨ | ਪਹਿਲੀ ਮੂਰਛਨਾ |
| ਨ਼ | ਸ | ਰ | ਗੁ | ਮ | ਪ | ਧ | ਦੂਜੀ ਮੂਰਛਨਾ |
| ਧ਼ੁ | ਨ਼ੁ | ਸ | ਰੁ | ਗੁ | ਮ | ਪ | ਤੀਜੀ ਮੂਰਛਨਾ |

ਇਸ ਦਾ ਭਾਵ ਇਹ ਹੈ ਕਿ ਜਦੋਂ ਅਸੀਂ ਰਿਖਭ ਨੂੰ ਖੜਜ ਮੰਨ ਕੇ ਆਰੋਹ ਕਰਾਂਗੇ ਤਾਂ 'ਗਾ-ਨੀ' ਕੋਮਲ ਹੋ ਜਾਣਗੇ ਅਤੇ ਜਦੋਂ ਗੰਧਾਰ ਸੁਰ ਨੂੰ ਖੜਜ ਮੰਨ ਕੇ ਆਰੋਹ ਕਰਾਂਗੇ ਤਾਂ, 'ਰੇ ਗਾ ਧਾ ਨੀ' ਕੋਮਲ ਹੋ ਜਾਣਗੇ। ਇੰਜ ਮੌਜੂਦਾ ਸਮੇਂ ਦੇ ਸਾਡੇ ਤਿੰਨ ਠਾਟ ਬਣਨਗੇ—ਬਿਲਾਵਲ, ਕਾਫੀ ਤੇ ਭੈਰਵੀ। ਅਜ-ਕਲ ਦੀ ਬੋਲੀ ਵਿਚ ਇਨ੍ਹਾਂ ਨੂੰ ਬਿਲਾਵਲ ਠਾਟ, ਕਾਫੀ ਠਾਟ ਤੇ ਭੈਰਵੀ ਠਾਟ ਹੀ ਤਾਂ ਕਹਾਂਗੇ। ਪਰ ਪ੍ਰਾਚੀਨ ਗ੍ਰੰਥ ਕਰਤਾ ਆਪਣੇ ਨੀਅਮ ਅਨੁਸਾਰ ਇਨ੍ਹਾਂ ਨੂੰ ਖੜਜ ਦੀ ਮੂਰਛਨਾ, ਰਿਖਭ ਦੀ ਮੂਰਛਨਾ ਤੇ ਗੰਧਾਰ ਦੀ ਮੂਰਛਨਾ ਕਹਿਣਗੇ। ਜਾਂ ਖੜਜ ਗ੍ਰਾਮ ਦੀ ਪਹਿਲੀ, ਦੂਜੀ, ਤੀਜੀ ਮੂਰਛਨਾ ਦੀ ਸੰਗਜਾ ਦਿੱਤੀ ਜਾਵੇਗੀ।

ਇਸ ਤਰ੍ਹਾਂ ਮੂਰਛਨਾਵਾਂ ਤੋਂ ਪ੍ਰਾਚੀਨ ਸੰਗੀਤ ਪੰਡਿਤਾਂ ਨੇ ਰਾਗ ਉਤਪੰਨ ਕੀਤੇ, ਅਗੋਂ ਉਨ੍ਹਾਂ ਦੇ ਓਡਵ, ਖਾਡਵ, ਸੰਪੂਰਣ ਐਸੇ ਤਿੰਨ ਰੂਪ ਕਰਕੇ ਰਾਗਾਂ ਦੀਆਂ ਜਾਤੀਆਂ ਕਾਇਮ ਕੀਤੀਆਂ ਅਤੇ ਉਨ੍ਹਾਂ ਜਾਤੀਆਂ ਤੋਂ ਫਿਰ ਹੋਰ ਸੈਂਕੜੇ ਰਾਗ ਬਣਾਏ ਗਏ।

ਪ੍ਰਾਚੀਨ ਕਾਲ ਤੋਂ ਬਾਦ ਮੱਧ ਕਾਲ ਦੇ ਸੰਗੀਤ ਵਿਦਵਾਨਾਂ ਨੇ ਤਾਂ ਮੂਰਛਨਾ ਦੇ ਰੂਪ ਹੀ ਬਦਲ ਦਿਤੇ। ਭਾਵ, ਉਹ ਇਸ ਨੂੰ ਇਕ ਤਾਨ ਦੇ ਰੂਪ ਵਿਚ ਮੰਨਣ ਲਗ ਪਏ। ਜਿਵੇਂ :—ਮਾਲਕੌਂਸ ਰਾਗ ਦੇ ਮੱਧਮ ਨੂੰ ਗ੍ਰਹਿ-ਸੁਰ ਅਤੇ ਖੜਜ ਨੂੰ ਨਿਆਸ-ਸੁਰ ਮੰਨ ਲਿਆ ਜਾਵੇ : 'ਰੇ ਅਤੇ ਪਾ' ਵਰਜਿਤ ਕਰਕੇ "ਮਗੁਮਧੁਨੁਧੁਮਗੁਸ" ਇਸ ਤਰ੍ਹਾਂ ਸੁਰ ਲਗਾਏ ਜਾਣ ਤਾਂ ਉਹ "ਮਾਲਕੌਂਸ ਦੀ ਮੂਰਛਨਾ" ਹੋਵੇਗੀ।

ਮੱਧ ਕਾਲ ਤੋਂ ਬਾਦ ਮੌਜੂਦਾ ਸਮੇਂ ਵਿਚ ਮੂਰਛਨਾ ਦਾ ਅਰਥ ਕੁਝ ਹੋਰ ਹੀ ਹੋ ਗਿਆ। ਕਰਨਾਟਕੀ (ਦੱਖਣੀ) ਸੰਗੀਤ ਵਿਦਵਾਨ ਤਾਂ ਹਰੇਕ ਰਾਗ ਦੀ ਆਰੋਹ-ਅਵਰੋਹ ਨੂੰ ਹੀ ਮੂਰਛਨਾ ਆਖਦੇ ਹਨ। ਪਰ ਸਾਡੇ ਉੱਤ੍ਰੀ ਭਾਰਤੀ ਸੰਗੀਤਕਾਰ ਤਾਂ, ਇਸ ਦੀ ਵਰਤੋਂ ਹੀ ਨਹੀਂ ਕਰਦੇ। ਹਾਂ, ਕੋਈ-ਕੋਈ ਗਾਇਕ ਅਜੇ ਭੀ ਕਿਸੇ ਸੁਰ ਦੀ ਕੰਪਿਤ ਕ੍ਰਿਆ ਨੂੰ ਮੂਰਛਨਾ ਕਹਿੰਦਾ ਸੁਣਿਆ ਹੈ। ਜਿਵੇਂ :—ਬਿਲਾਵਲ ਰਾਗ ਦਾ ਧੈਵਤ ਸੁਰ ਕੰਪਿਤ ਅਤੇ ਨਿਖਾਦ ਅਧੀਨ ਹੈ, ਕੁਝ ਗਾਇਕ ਇਸ ਨੂੰ "ਧੈਵਤ ਤੇ

ਨਿਖਾਦ ਦੀ ਮੂਰਛਨਾ" ਕਹਿਣਗੇ। ਭਾਵ, ਜੋ ਸੁਰ ਕਦੇ ਆਪਣੇ ਅਸਥਾਨ ਤੇ ਆਵੇ, ਕਦੇ ਨਾ ਆਵੇ, ਫਿਰ ਘਟ-ਵਧ ਹੋਵੇ, ਪਰ ਕੰਨਾਂ ਨੂੰ ਚੰਗਾ ਲੱਗੇ ਉਸ ਸੁਰ ਦੇ ਹਿਲਣ ਨੂੰ ਅਜ-ਕਲ ਮੂਰਛਨਾ ਕਹਿੰਦੇ ਹਨ। ਸੋ, ਉਪ੍ਰੋਕਤ ਵਿਚਾਰ ਕਰਨ ਤੋਂ ਇਹ ਗੱਲ ਸਪਸ਼ਟ ਹੋ ਗਈ ਕਿ ਪ੍ਰਾਚੀਨ ਕਾਲ ਵਿਚ ਮੂਰਛਨਾ ਦਾ ਅਰਥ ਕੁਝ ਹੋਰ ਸੀ; ਮੱਧ ਕਾਲ ਵਿਚ ਹੋਰ ਹੋ ਗਿਆ ਅਤੇ ਅਜ-ਕਲ ਉਸ ਦਾ ਰੂਪ ਬਿਲਕੁਲ ਹੀ ਬਦਲ ਗਿਆ ਹੈ। ਭਾਵ, ਮੌਜੂਦਾ ਸਮੇਂ ਦੇ ਵਿਦਵਾਨਾਂ ਨੇ ਆਪਣੀ ੧੨ ਸੁਰਾਂ ਦੀ ਬੇਸੁਰੀ ਤੇ ਅਸ਼ੁੱਧ ਠਾਟ ਪੱਧਤੀ ਨੂੰ ਪਰਚਲਿਤ ਕਰਕੇ ਪ੍ਰਾਚੀਨ ਰਿਸ਼ੀਆਂ ਦੀ ਕਾਇਮ ਕੀਤੀ ਮੂਰਛਨਾ ਪੱਧਤੀ ਦਾ ਭੋਗ ਪਾ ਦਿੱਤਾ ਹੈ।

ਨੋਟ :— ੧੨ ਸੁਰਾਂ ਤੇ ਆਧਾਰਿਤ ਆਧੁਨਿਕ ਠਾਟਾਂ ਵਿਚ ਜਿਹੜੀਆਂ ਤਰੁੱਟੀਆਂ ਹਨ, ਉਨ੍ਹਾਂ ਸੰਬੰਧੀ ਅੱਗੇ ਦੱਸਿਆ ਜਾਵੇਗਾ।

## ਰਾਗ ਦੇ ੧੦ ਲੱਛਣ

ਰਾਗਾਂ ਦੀ ਪਹਿਚਾਨ ਕਰਨ ਲਈ ਪ੍ਰਾਚੀਨ ਗ੍ਰੰਥਕਾਰਾਂ ਨੇ ਜਿਹੜੇ ਦਸ ਲੱਛਣ ਦੱਸੇ ਹਨ, ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

੧. ਗ੍ਰਹਿ — ਜਿਸ ਸੁਰ ਤੋਂ ਰਾਗ ਦਾ ਗਾਉਣਾ-ਬਜਾਉਣਾ ਆਰੰਭ ਹੋਵੇ, ਉਸੇ ਨੂੰ ਗ੍ਰਹਿ ਸੁਰ ਆਖਦੇ ਹਨ।

੨. ਅੰਸ਼— ਜਿਹੜਾ ਸੁਰ ਰਾਗ ਵਿਚ ਬਾਕੀ ਸੁਰਾਂ ਤੋਂ ਵਧ ਲੱਗੇ ਉਸ ਨੂੰ ਅੰਸ਼ ਸੁਰ ਕਹਿੰਦੇ ਹਨ। ਇਸੇ ਨੂੰ ਹੀ ਅਜ-ਕਲ ਵਾਦੀ ਸੁਰ ਕਹਿੰਦੇ ਹਨ।

੩. ਨਿਆਸ— ਜਿਸ ਸੁਰ ਤੇ ਗਾਉਣਾ-ਬਜਾਉਣਾ ਸਮਾਪਤ ਹੋਵੇ ਉਸ ਨੂੰ ਨਿਆਸ ਸੁਰ ਕਹਿੰਦੇ ਹਨ।

੪. ਤਾਰ — ਤਾਰ ਸਪਤਕ ਵਿਚ ਗਾਉਣ ਸਮੇ ਜਿਸ ਸੁਰ ਤਕ ਗਾਇਕ ਪਹੁੰਚ ਸਕੇ ਉਸੇ ਨੂੰ ਤਾਰ ਸੁਰ ਕਹਿੰਦੇ ਹਨ।

੫. ਮੰਦ੍ਰ— ਮੰਦ੍ਰ ਸਪਤਕ ਵਿਚ ਗਾਉਣ ਸਮੇਂ ਜਿਸ ਸੁਰ ਤਕ ਹੇਠਾਂ ਗਾਇਕ ਸੁਰ ਲਗਾ ਸਕੇ ਉਸੇ ਨੂੰ ਮੰਦ੍ਰ ਸੁਰ ਆਖਦੇ ਹਨ।

੬. ਅਪਨਿਆਸ—ਜਿਸ ਸੁਰ ਤੇ ਰਾਗ ਦਾ ਕੋਈ ਹਿੱਸਾ ਖਤਮ ਹੋਵੇ ਉਸ ਨੂੰ ਅਪਨਿਆਸ ਸੁਰ ਕਹਿੰਦੇ ਹਨ।

੭. ਸਨਿਆਸ— ਜਿਸ ਸੁਰ ਤੇ ਰਾਗ ਦਾ ਪਹਿਲਾ ਭਾਗ ਸਮਾਪਤ ਹੋਵੇ ਉਸ ਨੂੰ ਸਨਿਆਸ ਸੁਰ ਕਹਿੰਦੇ ਹਨ।

੮. ਵਿਨਿਆਸ — ਜਿਸ ਸੁਰ ਤੇ ਰਾਗ ਦੇ ਪਹਿਲੇ ਭਾਗ ਦਾ ਹਿੱਸਾ ਖਤਮ ਹੋਵੇ ਉਸ ਨੂੰ ਵਿਨਿਆਸ ਸੁਰ ਕਹਿੰਦੇ ਹਨ।

੯. ਬਹੁਤਵ— ਇਸ ਦੇ ਦੋ ਪ੍ਰਕਾਰ ਹਨ—(੧) ਅਲੰਘਨ, (੨) ਅਭਿਆਸ।

ਆਲੰਘਨ—ਉਸ ਨੂੰ ਕਹਿੰਦੇ ਹਨ, ਜਦੋਂ ਕਿਸੇ ਸੁਰ ਨੂੰ ਥੋੜਾ ਛੂਹ ਕੇ ਛੱਡ ਦਿਤਾ ਜਾਵੇ : ਇਸ ਦਾ ਵਜ਼ਨ ਦੂਜੇ ਸੁਰਾਂ ਤੋਂ ਬਹੁਤ ਘੱਟ ਹੁੰਦਾ ਹੈ।

ਅਭਿਆਸ—ਉਸ ਨੂੰ ਕਹਿੰਦੇ ਹਨ ਜਿਹੜਾ ਬਾਕੀ ਸੁਰਾਂ ਦੇ ਵਿਚਕਾਰ ਆ ਕੇ ਬਾਰ-ਬਾਰ ਵਰਤਿਆ ਜਾਵੇ ਅਤੇ ਉਸ ਦਾ ਇਕੋ ਥਾਂ ਮੁੜ-ਮੁੜ ਉਚਾਰਣ ਕੀਤਾ ਜਾਵੇ।

੧੦. ਅਲਪਤਵ— ਇਸ ਦੇ ਵੀ ਦੋ ਪ੍ਰਕਾਰ ਹਨ—(੧) ਲੰਘਨ, (੨) ਅਨਭਿਆਸ।

ਲੰਘਨ—ਉਹ ਸੁਰ ਹੁੰਦਾ ਹੈ ਜਿਸ ਨੂੰ ਰਾਗ ਦੇ ਆਰੋਹ-ਅਵਰੋਹ ਵਿਚ ਛੱਡ ਦਿਤਾ ਜਾਵੇ। ਭਾਵ, ਵਰਜਿਤ ਸੁਰ।

ਅਨਭਿਆਸ—ਉਸ ਨੂੰ ਕਹਿੰਦੇ ਹਨ ਜਿਹੜਾ ਰਾਗ ਵਿਚ ਬਹੁਤ ਹੀ ਘੱਟ ਲਗਦਾ ਹੋਵੇ।

## ਠਾਟ ਪੱਧਤੀ ਦਾ ਵਿਕਾਸ

ਸੰਨ ੧੩ ਤੋਂ ੧੮ ਈ: ਤਕ ਸੰਗੀਤ ਦਾ ਵਿਕਾਸ ਕਾਲ ਮੰਨਿਆ ਜਾਂਦਾ ਹੈ। ਲਗ-ਭਗ ਇਸੇ ਸਮੇਂ ਦਿੱਲੀ ਦੇ ਤਖ਼ਤ ਉਤੇ ਅਲਾਉੱਦੀਨ ਖਿਲਜੀ ਦਾ ਰਾਜ ਸੀ। ਉਸ ਦੇ ਦਰਬਾਰ ਵਿਚ ਹਜ਼ਰਤ ਅਮੀਰ ਖੁਸਰੋ ਨਾਮ ਦਾ ਇਕ ਪ੍ਰਸਿੱਧ ਗਾਇਕ ਰਾਜ-ਮੰਤ੍ਰੀ ਸੀ। ਆਖਦੇ ਨੇ ਇਹ ਬੜਾ ਚਤੁਰ ਕਵੀ ਤੇ ਸੰਗੀਤਕਾਰ ਸੀ। ਇਸ ਨੇ ਅਨੇਕ ਰਾਗ, ਸਾਜ਼ ਤੇ ਤਾਲਾਂ ਦੀ ਰਚਨਾ ਵੀ ਕੀਤੀ ਸੀ। ਸਭ ਤੋਂ ਪਹਿਲਾਂ ਇਸੇ ਨੇ ਹਿੰਦੁਸਤਾਨੀ ਗਾਇਕਾਂ ਨਾਲ ਮਿਲ ਕੇ ਸੰਗੀਤ ਦੀ ਇਕ ਨਵੀਂ ਪੱਧਤੀ ਕਾਇਮ ਕੀਤੀ, ਜਿਸ ਨੂੰ ਅਜ-ਕਲ "ਉੱਤ੍ਰੀ ਭਾਰਤੀ ਸੰਗੀਤ" ਆਖਦੇ ਹਨ। ੧੫ਵੀਂ ਸਦੀ ਵਿਚ ਲੋਚਨ ਕਵੀ ਨੇ "ਉੱਤ੍ਰੀ ਭਾਰਤੀ ਸੰਗੀਤ" ਪੱਧਤੀ ਤੇ ਇਕ ਪ੍ਰਸਿੱਧ ਗ੍ਰੰਥ 'ਰਾਗਤਰੰਗਿਣੀ' ਲਿਖਿਆ। ਇਸ ਵਿਚ ਉਸ ਨੇ ਰਾਗ-ਰਾਗਣੀ ਦੀ ਪਰੰਪਰਾ ਪੱਧਤੀ ਨੂੰ ਛੱਡ ਕੇ ਠਾਟ (ਮੇਲ) ਪੱਧਤੀ ਨੂੰ ਅਪਣਾਇਆ। ਸੰਸਕ੍ਰਿਤ ਵਿਚ ਠਾਟ ਨੂੰ ਮੇਲ ਕਹਿੰਦੇ ਹਨ। ਸੋ, ਉਸ ਨੇ ਰਾਗ-ਰਾਗਣੀ ਦੇ ਬਖੇੜੇ ਨੂੰ ਤਿਆਗ ਕੇ ਜਨਕ-ਜਨਯ ਰਾਗਾਂ ਨੂੰ ੧੨ ਜਨਕ ਮੇਲਾਂ (ਠਾਟਾਂ) ਵਿਚ ਵੰਡ ਦਿੱਤਾ। ਉਸ ਦਾ ਸ਼ੁੱਧ ਠਾਟ ਕਾਫੀ ਠਾਟ ਦੇ ਸਮਾਨ ਮੰਨਿਆ ਜਾਂਦਾ ਹੈ।

**ਲੋਚਨ ਦੇ ਲਿਖੇ ੧੨ ਮੇਲ (ਠਾਟ) ਇੰਜ ਹਨ :—**

੧. ਭੈਰਵੀ, ੨. ਟੋਡੀ, ੩. ਗਉੜੀ, ੪. ਕਰਨਾਟ, ੫. ਕੇਦਾਰ, ੬. ਏਮਾਨ, ੭. ਸਾਰੰਗ, ੮. ਮੇਘ, ੯. ਧਨਾਸਰੀ, ੧੦. ਪੂਰਵੀ, ੧੧. ਮੁਖਾਰੀ, ੧੨. ਦੀਪਕ।

ਇਨ੍ਹਾਂ ਜਨਕ ਠਾਟਾਂ ਤੋਂ ਉਤਪੰਨ ਹੋਏ ਲਗ-ਭਗ ੭੦ ਜਨਕ-ਜਨਯ ਰਾਗਾਂ ਦਾ ਵੇਰਵਾ ਭੀ ਉਸ ਨੇ ਦਿੱਤਾ ਹੈ।

ਲੋਚਨ ਤੋਂ ਬਾਦ ਕਾਫੀ ਸਮੇਂ ਤਕ ਠਾਟ ਪੱਧਤੀ ਵਿਚ ਕੋਈ ਵਿਸ਼ੇਸ਼ ਉੱਨਤੀ ਨਹੀਂ ਹੋਈ। ਹਾਂ, ਸੰਨ ੧੬੫੫ ਦੇ ਆਸ-ਪਾਸ ਸ੍ਰੀ ਹਿਰਦਯਨਾਰਾਇਣ ਦੇਵ ਨੇ 'ਹਿਰਦਯ ਕੌਤੁਕ' ਤੇ 'ਹਿਰਦਯ ਪ੍ਰਕਾਸ਼' ਦੋ ਗ੍ਰੰਥ ਲਿਖੇ ਹਨ। ਪਰ ਇਨ੍ਹਾਂ ਗ੍ਰੰਥਾਂ ਵਿਚ ਉਸ ਨੇ ਲੋਚਨ ਦੇ ਲਿਖੇ ਠਾਟਾਂ ਦੀ ਪ੍ਰਸ਼ਟੀ ਹੀ ਕੀਤੀ ਹੈ।

੧੭ਵੀਂ ਸਦੀ ਵਿਚ ਠਾਟ ਪੱਧਤੀ ਦਾ ਪ੍ਰਚਾਰ ਆਰੰਭ ਹੋ ਚੁਕਿਆ ਸੀ। ਇਸ ਗੱਲ ਦਾ ਪਤਾ ਅਸਾਂ ਨੂੰ ਸੰਗੀਤ ਪਾਰਿਜਾਤ ਅਤੇ ਰਾਗ ਵਿਬੋਧ ਆਦਿ ਗ੍ਰੰਥ ਤੋਂ ਲਗਦਾ ਹੈ। ਇਸੇ ਸਮੇਂ ਦੇ ਵਿਦਵਾਨ ਪੰ: ਸ੍ਰੀ ਨਿਵਾਸ ਨੇ ਮੇਲ ਪੱਧਤੀ ਦੀ ਵਿਆਖਿਆ ਕਰਦੇ ਹੋਏ ਲਿਖਿਆ ਹੈ ਕਿ ਰਾਗਾਂ ਦੀ ਉਤਪਤੀ ਠਾਟਾਂ ਤੋਂ ਹੀ ਹੁੰਦੀ ਹੈ। ਉਸ ਤੋਂ ਬਾਦ ਠਾਟ ਪੱਧਤੀ ਸੰਬੰਧੀ ਵਿਦਵਾਨਾਂ ਦੇ ਕਾਫੀ ਮਤ-ਭੇਦ ਰਹੇ। ਜਿਵੇਂ—ਰਾਗ ਵਿਬੋਧ ਦੇ ਕਰਤਾ ਨੇ ਠਾਟਾਂ ਦੀ ਗਿਣਤੀ ੨੩ ਬਤਾਈ, ਸ੍ਵਰ ਮੇਲ ਕਲਾਨਿਧੀ ਦੇ ਪੰ: ਨੇ ੨੦ ਦਸੇ ਅਤੇ ਚਤੁਰਦੰਡੀ ਪ੍ਰਕਾਸ਼ਿਕਾ ਨੇ ੧੯ ਠਾਟ ਮੰਨੇ ਹਨ।

ਦੱਖਣ ਦੇ ਵਿਦਵਾਨ ਪੰ: ਵਯੰਕਟਮਖੀ ਨੇ ਠਾਟਾਂ ਦੀ ਗਿਣਤੀ ਕਰਨ ਲਈ ਗਣਿਤ ਦਾ ਸਹਾਰਾ ਲਿਆ ਅਤੇ ਪੂਰਨ ਤੌਰ ਤੇ ਹਿਸਾਬ ਲਗਾਕੇ ਠਾਟਾਂ ਦੀ ਗਿਣਤੀ ਕੁਲ ੨੨ ਬਤਾਈ। ਪਰ ਕੰਮ ਚਲਾਉਣ ਲਈ ਉਸ ਨੇ ਇਨ੍ਹਾਂ ਵਿਚੋਂ ੧੯ ਠਾਟ ਚੁਣ ਲਏ। ਵਯੰਕਟਮਖੀ ਦੀ ਇਸ ਠਾਟ ਪੱਧਤੀ ਨੂੰ ਦੱਖਣ ਦੇ ਸੰਗੀਤਕਾਰਾਂ ਨੇ ਤਾਂ ਅਪਣਾ ਲਇਆ, ਪਰ ਉੱਤਰ ਭਾਰਤੀ ਸੰਗੀਤ ਵਿਦਵਾਨਾਂ ਤੇ ਇਸ ਦਾ ਖਾਸ ਪ੍ਰਭਾਵ ਨਾ ਪਇਆ। ਕਿਉਂਕਿ ਠਾਟਾਂ ਦੀ ਗਿਣਤੀ ਵਧੀਕ ਹੋਣ ਕਰਕੇ ਉੱਤਰ ਪੱਧਤੀ ਦੇ ਇਹ ਅਨਕੂਲ ਨਹੀਂ ਸੀ। ਉਂਜ ਇਸ ਨੂੰ ਉਹ ਸਹੀ ਮੰਨਦੇ ਹਨ। ਅਖੀਰ ਆਧੁਨਿਕ ਵਿਦਵਾਨ ਸੰਗੀਤਾਚਾਰੀਯ ਪੰ: ਵਿਸ਼ਨੂ ਨਾਰਾਇਣ ਭਾਤਖੰਡੇ ਨੇ ੭੨ ਮੇਲ (ਠਾਟਾਂ) ਵਿਚੋਂ ਕੇਵਲ ੧੦ ਠਾਟ ਚੁਣ ਕੇ ਨਵੇਂ ਸਿਰੋਂ ਰਾਗ-ਵਰਗ ਬਣਾਏ ਅਤੇ ਬਾਕੀ ਸਾਰੇ ਪਰਚਲਿਤ ਰਾਗਾਂ ਨੂੰ ਇਨ੍ਹਾਂ ਦੇ ਵਿਚ ਲੈ ਆਂਦਾ। ਇਸ ਤਰ੍ਹਾਂ ਲੋਚਨ ਕਵੀ ਤੋਂ ਸ਼ੁਰੂ ਹੋ ਕੇ ਇਹ ਠਾਟ ਪੱਧਤੀ ਸ੍ਰੀ ਭਾਤਖੰਡੇ ਦੇ ਸਮੇਂ ਵਿਗਿਆਨੀ ਰੂਪ ਵਿਚ ਕਾਇਮ ਹੋ ਗਈ।

## ੭੨ ਠਾਟ ਕਿਵੇਂ ਬਣਦੇ ਹਨ ?

ਇਕ ਸਪਤਕ ਵਿਚ ਸ਼ੁੱਧ ਤੇ ਵਿਕ੍ਰਤ (ਤੀਵਰ-ਕੋਮਲ) ਕੁਲ ੧੨ ਸੁਰ ਹੁੰਦੇ ਹਨ। ਜਿਵੇਂ :—

ਸ ਰੁ ਰ ਗੁ ਗ ਮ ਮ॑ ਪ ਧੁ ਧ ਨੁ ਨ।

ਇਨ੍ਹਾਂ ੧੨ ਸੁਰਾਂ ਵਿਚੋਂ ਤੀਵਰ (ਮ॑) ਹਠਾ ਦਿਉ ਅਤੇ ਉਤੇ ਲਿਖੇ ਸਪਤਕ ਵਿਚ (ਸ੍ਹਂ) ਜੋੜ ਕੇ ਮੁੜ ੧੨ ਸੁਰ ਪੂਰੇ ਕਰ ਲਵੋ। ਅਗੋਂ ਇਨ੍ਹਾਂ ਸੁਰਾਂ ਦੇ ਦੋ ਭਾਗ ਕਰੋ। ਇੰਜ ਪਹਿਲੇ ੬ ਸੁਰਾਂ ਵਾਲੇ ਭਾਗ ਨੂੰ ਪੂਰਵਾਰਧ ਅਤੇ ਅਗਲੇ ੬ ਸੁਰਾਂ ਦੇ ਭਾਗ ਨੂੰ ਉੱਤ੍ਰਾਰਧ ਕਹਾਂਗੇ। ਜਿਵੇਂ :—

| ਪੂਰਵਾਰਧ | ਉੱਤ੍ਰਾਰਧ |
|---|---|
| ਸ ਰੁ ਰ ਗੁ ਗ ਮ | ਪ ਧੁ ਧ ਨੁ ਨ ਸਂ |

ਹੁਣ ਵੇਖਣਾ ਇਹ ਹੈ ਕਿ ਇਨ੍ਹਾਂ ੬ ਸੁਰਾਂ ਨੂੰ ਅਦਲ-ਬਦਲ ਕਰਨ ਨਾਲ ਚਾਰ-ਚਾਰ ਸੁਰਾਂ ਵਾਲੇ ਕਿੰਨੇ ਠਾਟ ਬਣ ਸਕਦੇ ਹਨ :—

| ਪੂਰਵਾਰਧ | | | | | ਉੱਤ੍ਰਾਰਧ | | | | |
|---|---|---|---|---|---|---|---|---|---|
| ੧. | ਸ | ਰੁ | ਰ | ਮ | ੧. | ਪ | ਧੁ | ਧ | ਸਂ |
| ੨. | ਸ | ਰੁ | ਗੁ | ਮ | ੨. | ਪ | ਧੁ | ਨੁ | ਸਂ |
| ੩. | ਸ | ਰੁ | ਗ | ਮ | ੩. | ਪ | ਧੁ | ਨ | ਸਂ |
| ੪. | ਸ | ਰ | ਗੁ | ਮ | ੪. | ਪ | ਧ | ਨੁ | ਸਂ |
| ੫. | ਸ | ਰ | ਗ | ਮ | ੫. | ਪ | ਧ | ਨ | ਸਂ |
| ੬. | ਸ | ਗੁ | ਗ | ਮ | ੬. | ਪ | ਨੁ | ਨ | ਸਂ |

ਉਤੇ ਲਿਖੇ ਪ੍ਰਕਾਰਾਂ ਤੋਂ ਅਲਾਵਾ ਹੋਰ ਕੋਈ ਨਵੇਂ ਪ੍ਰਕਾਰ ਦਾ ਠਾਟ ਇਨ੍ਹਾਂ ਸੁਰਾਂ ਤੋਂ ਨਹੀਂ ਬਣ ਸਕਦਾ। ਹੁਣ ਇਨ੍ਹਾਂ ਦੋਹਾਂ ਨੂੰ ਜੇ ਆਪਸ ਵਿਚ ਮਿਲਾਇਆ ਜਾਵੇ ਤਾਂ ੬×੬=੩੬ ਠਾਟ ਹੇਠਾਂ ਲਿਖੇ ਅਨੁਸਾਰ ਬਣ ਜਾਣਗੇ :—

## ੩੬ ਠਾਟਾਂ ਦਾ ਵੇਰਵਾ

(੧)

| | | | | | | | | |
|---|---|---|---|---|---|---|---|---|
| ੧. | ਸ | ਰੁ | ਰ | ਮ | ਪ | ਧੁ | ਧ | ਸਂ |
| ੨. | ਸ | ਰੁ | ਰ | ਮ | ਪ | ਧੁ | ਨੁ | ਸਂ |
| ੩. | ਸ | ਰੁ | ਰ | ਮ | ਪ | ਧੁ | ਨ | ਸਂ |
| ੪. | ਸ | ਰੁ | ਰ | ਮ | ਪ | ਧ | ਨੁ | ਸਂ |
| ੫. | ਸ | ਰੁ | ਰ | ਮ | ਪ | ਧ | ਨ | ਸਂ |
| ੬. | ਸ | ਰੁ | ਰ | ਮ | ਪ | ਨੁ | ਨ | ਸਂ |

(੨)

| | | | | | | | | |
|---|---|---|---|---|---|---|---|---|
| ੭. | ਸ | ਰੁ | ਗੁ | ਮ | ਪ | ਧੁ | ਧ | ਸਂ |
| ੮. | ਸ | ਰ | ਗੁ | ਮ | ਪ | ਧੁ | ਨੁ | ਸਂ |
| ੯. | ਸ | ਰੁ | ਗੁ | ਮ | ਪ | ਧੁ | ਨ | ਸਂ |
| ੧੦. | ਸ | ਰੁ | ਗੁ | ਮ | ਪ | ਧ | ਨੁ | ਸਂ |
| ੧੧. | ਸ | ਰੁ | ਗੁ | ਮ | ਪ | ਧ | ਨ | ਸਂ |
| ੧੨. | ਸ | ਰੁ | ਗੁ | ਮ | ਪ | ਨੁ | ਨ | ਸਂ |

(੩)

| | | | | | | | | |
|---|---|---|---|---|---|---|---|---|
| ੧੩. | ਸ | ਰੁ | ਗ | ਮ | ਪ | ਧੁ | ਧ | ਸਂ |
| ੧੪. | ਸ | ਰੁ | ਗ | ਮ | ਪ | ਧੁ | ਨੁ | ਸਂ |
| ੧੫. | ਸ | ਰੁ | ਗ | ਮ | ਪ | ਧੁ | ਨ | ਸਂ |
| ੧੬. | ਸ | ਰੁ | ਗ | ਮ | ਪ | ਧ | ਨੁ | ਸਂ |
| ੧੭. | ਸ | ਰੁ | ਗ | ਮ | ਪ | ਧ | ਨ | ਸਂ |
| ੧੮. | ਸ | ਰੁ | ਗ | ਮ | ਪ | ਨੁ | ਨ | ਸਂ |

(੪)

| | | | | | | | | |
|---|---|---|---|---|---|---|---|---|
| ੧੯. | ਸ | ਰ | ਗੁ | ਮ | ਪ | ਧੁ | ਧ | ਸਂ |
| ੨੦. | ਸ | ਰ | ਗੁ | ਮ | ਪ | ਧੁ | ਨੁ | ਸਂ |
| ੨੧. | ਸ | ਰ | ਗੁ | ਮ | ਪ | ਧੁ | ਨ | ਸਂ |
| ੨੨. | ਸ | ਰ | ਗੁ | ਮ | ਪ | ਧ | ਨੁ | ਸਂ |
| ੨੩. | ਸ | ਰ | ਗੁ | ਮ | ਪ | ਧ | ਨ | ਸਂ |
| ੨੪. | ਸ | ਰ | ਗੁ | ਮ | ਪ | ਨੁ | ਨ | ਸਂ |

(੫)

| | | | | | | | | |
|---|---|---|---|---|---|---|---|---|
| ੨੫. | ਸ | ਰ | ਗ | ਮ | ਪ | ਧੁ | ਧ | ਸਂ |
| ੨੬. | ਸ | ਰ | ਗ | ਮ | ਪ | ਧੁ | ਨੁ | ਸਂ |
| ੨੭. | ਸ | ਰ | ਗ | ਮ | ਪ | ਧੁ | ਨ | ਸਂ |
| ੨੮. | ਸ | ਰ | ਗ | ਮ | ਪ | ਧ | ਨੁ | ਸਂ |
| ੨੯. | ਸ | ਰ | ਗ | ਮ | ਪ | ਧ | ਨ | ਸਂ |
| ੩੦. | ਸ | ਰ | ਗ | ਮ | ਪ | ਨੁ | ਨ | ਸਂ |

(੬)

| | | | | | | | | |
|---|---|---|---|---|---|---|---|---|
| ੩੧. | ਸ | ਗੁ | ਗ | ਮ | ਪ | ਧੁ | ਧ | ਸਂ |
| ੩੨. | ਸ | ਗੁ | ਗ | ਮ | ਪ | ਧੁ | ਨੁ | ਸਂ |
| ੩੩. | ਸ | ਗੁ | ਗ | ਮ | ਪ | ਧੁ | ਨ | ਸਂ |
| ੩੪. | ਸ | ਗੁ | ਗ | ਮ | ਪ | ਧ | ਨੁ | ਸਂ |
| ੩੫. | ਸ | ਗੁ | ਗ | ਮ | ਪ | ਧ | ਨ | ਸਂ |
| ੩੬. | ਸ | ਗੁ | ਗ | ਮ | ਪ | ਨੁ | ਨ | ਸਂ |

ਉਪ੍ਰੋਕਤ ਲਿਖੇ ੩੬ ਠਾਟਾਂ ਵਿਚ ਕੇਵਲ ਸ਼ੁੱਧ ਮੱਧਮ ਹੀ ਲਇਆ ਹੈ। ਬਾਕੀ ੩੬ ਠਾਟ ਭੀ ਇਸੇ ਤਰ੍ਹਾਂ ਬਣਨਗੇ। ਫਰਕ ਕੇਵਲ ਇਹ ਹੋਵੇਗਾ ਕਿ ਸ਼ੁੱਧ ਮੱਧਮ ਦੀ ਥਾਂ ਤੀਵਰ ਮੱਧਮ ਲਗਾਉਣਾ ਹੋਵੇਗਾ। ਇੰਜ ਇਨ੍ਹਾਂ ਦੋਹਾਂ ਮੱਧਮਾਂ ਤੋਂ ੩੬×੨=੭੨ ਮੇਲ (ਠਾਟ) ਉਤਪੰਨ ਹੋਣਗੇ। ਉਤੇ ਲਿਖੇ ਅਨੁਸਾਰ ੭੨ ਪ੍ਰਕਾਰਾਂ ਤੋਂ ਇਲਾਵਾ ਹੋਰ ਕੋਈ ਪ੍ਰਕਾਰ ਇਨ੍ਹਾਂ ਸੁਰਾਂ ਤੋਂ ਨਹੀਂ ਬਣ ਸਕਦਾ।

ਨੋਟ :—ਇਥੇ ਸੁਰਾਂ ਦੀ ਬਣਤਰ ਨੂੰ ਵੇਖਣ ਤੋਂ ਸ਼ੰਕਾ ਉਤਪੰਨ ਹੋ ਸਕਦੀ ਹੈ ਕਿ ਜਦੋਂ ਠਾਟ ਹਮੇਸ਼ਾਂ ਸੰਪੂਰਣ ਹੀ ਹੁੰਦਾ ਹੈ ਅਤੇ ਉਸ ਵਿਚ ਸਤ ਸੁਰ ਭੀ ਨੰਬਰਵਾਰ ਆਉਣੇ ਚਾਹੀਦੇ ਹਨ ਤਾਂ, ਕੀ ਕਾਰਣ ਹੈ ਕਿ ਠਾਟ ਨੰ: ੧ ਵਿਚ 'ਗਾ–ਨੀ ਵਰਜਿਤ ਹੋ ਗਏ ਅਤੇ ਠਾਟ ਨੰ: ੩੧ ਵਿਚ 'ਰੇ–ਨੀ' ਵਰਜਿਤ ਹੋ ਗਏ ਹਨ। ਇੰਜ ਹੋਰ ਵੀ ਕਈ ਠਾਟਾਂ ਵਿਚ 'ਰੇ–ਗਾ' ਵਰਜਿਤ ਨਜ਼ਰ ਆਉਂਦੇ ਹਨ ? ਇਸ ਦਾ ਉੱਤਰ ਇਹੋ ਹੈ ਕਿ ਪੰ: ਵਯੰਕਟਮਖੀ ਦੇ ਬਾਰਾਂ ਸੁਰ ਸਾਡੇ ਪਰਚਲਿਤ ੧੨ ਸੁਰਾਂ ਦੇ ਸਮਾਨ ਨਹੀਂ ਸਨ। ਕਰਨਾਟਕੀ ਸੰਗੀਤ ਵਿਚ ਸੁਰਾਂ ਦੇ ਨਾਮ ਹੋਰ ਤਰ੍ਹਾਂ ਲਏ ਜਾਂਦੇ ਹਨ।

# ਉੱਤਰ ਸੰਗੀਤ ਪੱਧਤੀ ਦੇ ੧੨ ਸੁਰਾਂ ਤੋਂ ੩੨ ਠਾਟ

ਅਸਾਂ ਪਿਛੇ ਦੱਸ ਦਿੱਤਾ ਹੈ ਕਿ ਪੰ: ਵਯੰਕਟਮਖੀ ਦੇ ਸੁਰ ਸਾਡੇ ਸੁਰਾਂ ਦੇ ਸਮਾਨ ਨਹੀਂ ਸਨ। ਉਸ ਨੇ ਆਪਣੇ ਹੀ ਸੁਰਾਂ ਦੇ ਹਿਸਾਬ ਨਾਲ ੭੨ ਠਾਟ ਬਣਾਏ ਸੀ। ਪਰ ਜੇ ਅਸੀਂ ਆਪਣੀ ਉੱਤਰੀ ਭਾਰਤੀ ਸੰਗੀਤ-ਪੱਧਤੀ ਦੇ ੧੨ ਸੁਰਾਂ ਤੋਂ ਠਾਟ ਰਚਨਾ ਕਰੀਏ ਤਾਂ ਸਾਡੇ ਕੇਵਲ ੩੨ ਠਾਟ ਬਣਦੇ ਹਨ। ਉਹ ੩੨ ਠਾਟ ਕਿਵੇਂ ਬਣਦੇ ਹਨ ?

**ਸਪਤਕ ਦੇ ਦੋ ਭਾਗ ਪਹਿਲੇ ਦੀ ਤਰ੍ਹਾਂ ਕਰ ਲਵੋ :—**

| ਪੂਰਵਾਂਗ ਭਾਗ | | | | | ਉੱਤ੍ਰਾਂਗ ਭਾਗ | | | | |
|---|---|---|---|---|---|---|---|---|---|
| ੧. | ਸ | ਰ॒ | ਗ॒ | ਮ | ੧. | ਪ | ਧ॒ | ਨ॒ | ਸਂ |
| ੨. | ਸ | ਰ॒ | ਗ | ਮ | ੨. | ਪ | ਧ॒ | ਨ | ਸਂ |
| ੩. | ਸ | ਰ | ਗ॒ | ਮ | ੩. | ਪ | ਧ | ਨ॒ | ਸਂ |
| ੪. | ਸ | ਰ | ਗ | ਮ | ੪. | ਪ | ਧ | ਨ | ਸਂ |

ਇੰਜ ਚਾਰ-ਚਾਰ ਸੁਰਾਂ ਦੇ ੮ ਠਾਟ ਬਨਾਉਣ ਤੋਂ ਬਾਦ ਇਨ੍ਹਾਂ ਨੂੰ ਮਿਲਾਓ ਤਾਂ ੪×੪=੧੬ ਠਾਟ ਇਸ ਪ੍ਰਕਾਰ ਬਣਨਗੇ :—

## ਸ਼ੁੱਧ ਮੱਧਮ ਵਾਲੇ ੧੬ ਠਾਟ

| | | | | | | | | |
|---|---|---|---|---|---|---|---|---|
| *੧. | ਸ | ਰ॒ | ਗ॒ | ਮ | ਪ | ਧ॒ | ਨ॒ | ਸਂ |
| ੨. | ਸ | ਰ॒ | ਗ॒ | ਮ | ਪ | ਧ॒ | ਨ | ਸਂ |
| ੩. | ਸ | ਰ॒ | ਗ॒ | ਮ | ਪ | ਧ | ਨ॒ | ਸਂ |
| ੪. | ਸ | ਰ॒ | ਗ॒ | ਮ | ਪ | ਧ | ਨ | ਸਂ |
| ੫. | ਸ | ਰ॒ | ਗ | ਮ | ਪ | ਧ॒ | ਨ॒ | ਸਂ |
| *੬. | ਸ | ਰ॒ | ਗ | ਮ | ਪ | ਧ॒ | ਨ | ਸਂ |
| ੭. | ਸ | ਰ॒ | ਗ | ਮ | ਪ | ਧ | ਨ॒ | ਸਂ |
| ੮. | ਸ | ਰ॒ | ਗ | ਮ | ਪ | ਧ | ਨ | ਸਂ |
| *੯. | ਸ | ਰ | ਗ॒ | ਮ | ਪ | ਧ॒ | ਨ॒ | ਸਂ |
| ੧੦. | ਸ | ਰ | ਗ॒ | ਮ | ਪ | ਧ॒ | ਨ | ਸਂ |
| *੧੧. | ਸ | ਰ | ਗ॒ | ਮ | ਪ | ਧ | ਨ॒ | ਸਂ |
| ੧੨. | ਸ | ਰ | ਗ॒ | ਮ | ਪ | ਧ | ਨ | ਸਂ |
| ੧੩. | ਸ | ਰ | ਗ | ਮ | ਪ | ਧ॒ | ਨ॒ | ਸਂ |
| ੧੪. | ਸ | ਰ | ਗ | ਮ | ਪ | ਧ॒ | ਨ | ਸਂ |
| *੧੫. | ਸ | ਰ | ਗ | ਮ | ਪ | ਧ | ਨ॒ | ਸਂ |
| *੧੬. | ਸ | ਰ | ਗ | ਮ | ਪ | ਧ | ਨ | ਸਂ |

## ਤੀਵਰ ਮੱਧਮ ਵਾਲੇ ੧੬ ਠਾਟ

| | | | | | | | | |
|---|---|---|---|---|---|---|---|---|
| ੧. | ਸ | ਰ॒ | ਗ॒ | ਮ॑ | ਪ | ਧ॒ | ਨ॒ | ਸਂ |
| *੨. | ਸ | ਰ॒ | ਗ॒ | ਮ॑ | ਪ | ਧ॒ | ਨ | ਸਂ |
| ੩. | ਸ | ਰ॒ | ਗ॒ | ਮ॑ | ਪ | ਧ | ਨ॒ | ਸਂ |
| ੪. | ਸ | ਰ॒ | ਗ॒ | ਮ॑ | ਪ | ਧ | ਨ | ਸਂ |
| ੫. | ਸ | ਰ॒ | ਗ | ਮ॑ | ਪ | ਧ॒ | ਨ॒ | ਸਂ |
| *੬. | ਸ | ਰ॒ | ਗ | ਮ॑ | ਪ | ਧ॒ | ਨ | ਸਂ |
| ੭. | ਸ | ਰ॒ | ਗ | ਮ॑ | ਪ | ਧ | ਨ॒ | ਸਂ |
| *੮. | ਸ | ਰ॒ | ਗ | ਮ॑ | ਪ | ਧ | ਨ | ਸਂ |
| ੯. | ਸ | ਰ | ਗ॒ | ਮ॑ | ਪ | ਧ॒ | ਨ॒ | ਸਂ |
| ੧੦. | ਸ | ਰ | ਗ॒ | ਮ॑ | ਪ | ਧ॒ | ਨ | ਸਂ |
| ੧੧. | ਸ | ਰ | ਗ॒ | ਮ॑ | ਪ | ਧ | ਨ॒ | ਸਂ |
| ੧੨. | ਸ | ਰ | ਗ॒ | ਮ॑ | ਪ | ਧ | ਨ | ਸਂ |
| ੧੩. | ਸ | ਰ | ਗ | ਮ॑ | ਪ | ਧ॒ | ਨ॒ | ਸਂ |
| ੧੪. | ਸ | ਰ | ਗ | ਮ॑ | ਪ | ਧ॒ | ਨ | ਸਂ |
| ੧੫. | ਸ | ਰ | ਗ | ਮ॑ | ਪ | ਧ | ਨ॒ | ਸਂ |
| *੧੬. | ਸ | ਰ | ਗ | ਮ॑ | ਪ | ਧ | ਨ | ਸਂ |

ਇੰਜ ੧੬ ਠਾਟ ਸ਼ੁੱਧ ਮੱਧਮ ਵਾਲੇ ਅਤੇ ੧੬ ਠਾਟ ਤੀਵਰ ਮੱਧਮ ਵਾਲੇ ਮਿਲ ਕੇ ੧੬×੨=੩੨ ਠਾਟ ਉੱਤ੍ਰੀ ਸੰਗੀਤ ਪੱਧਤੀ ਤੋਂ ਬਣ ਸਕਦੇ ਹਨ। ਇਨ੍ਹਾਂ ਵਿਚ ਨੰਬਰਵਾਰ ਸਭ ਸੁਰ ਵੀ ਆ ਗਏ ਅਤੇ ਕੋਈ ਸੁਰ ਵਰਜਿਤ ਭੀ ਨਹੀਂ ਹੋਇਆ। ਮੌਜੂਦਾ ਸਮੇਂ ਦੇ ਪਰਚਲਿਤ ੧੦ ਠਾਟ ਇਨ੍ਹਾਂ ੩੨ ਠਾਟਾਂ ਵਿਚੋਂ ਹੀ ਲਏ ਗਏ ਹਨ।

*ਫੂਲ ਦੇ ਨਿਸ਼ਾਨ ਵਾਲੇ ਆਧੁਨਿਕ ੧੦ ਠਾਟ ਹਨ।

# ਗਣਿਤ ਦੇ ਅਨੁਸਾਰ ਇਕ ਠਾਟ ਤੋਂ ੪੮੪ ਰਾਗਾਂ ਦੀ ਉਤਪਤੀ

ਇਹ ਤਾਂ ਪਤਾ ਹੀ ਹੈ ਕਿ ਨਾਦ ਤੋਂ ਸ਼ੁਰਤੀ, ਸ਼ੁਰਤੀ ਤੋਂ ਸੁਰ, ਸੁਰ ਤੋਂ ਸਪਤਕ ਅਤੇ ਸਪਤਕ ਦੇ ਸ਼ੁੱਧ ਵਿਕ੍ਰਤ ੧੨ ਸੁਰਾਂ ਤੋਂ ਗਣਿਤ ਅਨੁਸਾਰ ੭੨ ਠਾਟਾਂ ਦੀ ਉਤਪਤੀ ਹੁੰਦੀ ਹੈ। ਹੁਣ ਸਮਝਣਾ ਇਹ ਹੈ ਕਿ ਇਨ੍ਹਾਂ ੭੨ ਠਾਟਾਂ ਵਿਚੋਂ ਇਕ ਜਾਤੀ ਦੇ ਕੁਲ ਕਿੰਨੇ ਰਾਗ ਉਤਪੰਨ ਹੋ ਸਕਦੇ ਹਨ।

ਸੰਗੀਤ-ਸ਼ਾਸਤ੍ਰ ਦੇ ਵਿਦਵਾਨ ਪੰਡਿਤਾਂ ਨੇ ਰਾਗਾਂ ਦੀਆਂ ਨੌਂ ਜਾਤੀਆਂ ਮੰਨੀਆਂ ਹਨ :—

(੧) ਸੰਪੂਰਣ-ਸੰਪੂਰਣ, (੨) ਸੰਪੂਰਣ-ਖਾੜਵ, (੩) ਸੰਪੂਰਣ-ਓੜਵ, (੪) ਖਾੜਵ-ਸੰਪੂਰਣ, (੫) ਖਾੜਵ-ਖਾੜਵ, (੬) ਖਾੜਵ-ਓੜਵ, (੭) ਓੜਵ-ਸੰਪੂਰਣ, (੮) ਓੜਵ-ਖਾੜਵ, (੯) ਓੜਵ-ਓੜਵ।

ਇੰਜ ਹਰ ਇਕ ਠਾਟ ਤੋਂ ਉਤਪੰਨ ਹੋਏ ਰਾਗਾਂ ਦੀਆਂ ਕੁਲ ਨੌਂ ਜਾਤੀਆਂ ਹੁੰਦੀਆਂ ਹਨ। ਇਨ੍ਹਾਂ ਨੌਂ ਜਾਤੀਆਂ ਵਿਚੋਂ ਹਰੇਕ ਜਾਤੀ ਤੋਂ ਕਿੰਨੇ ਰਾਗ ਉਤਪੰਨ ਹੋ ਸਕਦੇ ਹਨ ਅਤੇ ਉਨ੍ਹਾਂ ਨੌਂ ਜਾਤੀਆਂ ਰਾਹੀਂ ਸਾਰੇ ੭੨ ਠਾਟਾਂ ਨੂੰ ਮਿਲਾ ਕੇ ਕੁਲ ਕਿੰਨੇ ਰਾਗ ਬਣ ਸਕਦੇ ਹਨ, ਇਹ ਪਤਾ ਕਰਨ ਲਈ ਅਸੀਂ ਬਿਲਾਵਲ ਠਾਟ ਦੀਆਂ ਨੌਂ ਜਾਤੀਆਂ ਤੋਂ ਕਿੰਨੇ ਰਾਗ ਉਤਪੰਨ ਹੁੰਦੇ ਹਨ, ਉਨ੍ਹਾਂ ਦਾ ਅਤੀ ਸੰਖੇਪ ਵਿਚ ਵਰਣਨ ਕਰਦੇ ਹਾਂ :—

| | | |
|---|---|---|
| ੧. | ਸੰਪੂਰਣ-ਸੰਪੂਰਣ | ੧ ਰਾਗ |
| ੨. | ਸੰਪੂਰਣ-ਖਾੜਵ | ੬ ਰਾਗ |
| ੩. | ਸੰਪੂਰਣ-ਓੜਵ | ੧੬ ਰਾਗ |
| ੪. | ਖਾੰਡਵ-ਸੰਪੂਰਣ | ੬ ਰਾਗ |
| ੫. | ਖਾੜਵ-ਖਾੜਵ | ੩੬ ਰਾਗ |
| ੬. | ਖਾੜਵ-ਓੜਵ | ੯੦ ਰਾਗ |
| ੭. | ਓੜਵ-ਸੰਪੂਰਣ | ੧੫ ਰਾਗ |
| ੮. | ਓੜਵ-ਖਾੜਵ | ੯੦ ਰਾਗ |
| ੯. | ਓੰਡਵ-ਓੜਵ | ੨੨੫ ਰਾਗ |
| | ਕੁਲ | ੪੮੪ ਰਾਗ |

ਇੰਜ ਗਣਿਤ ਅਨੁਸਾਰ ਜੇ ਇਕ ਰਾਗ ਤੋਂ ੪੮੪ ਪ੍ਰਕਾਰ ਦੇ ਰਾਗ ਉਤਪੰਨ ਹੋ ਸਕਦੇ ਹਨ ਤਾਂ, ੭੨ ਠਾਟਾਂ ਤੋਂ ੪੮੪ × ੭੨ — ੩੪੮੪੮ ਰਾਗ ਬਣਨਗੇ। ਇਹ ਰਾਗ-ਸੰਖਿਆ ਕੇਵਲ ਆਰੋਹ-ਅਵਰੋਹ ਤੋਂ ਗਣਿਤ ਅਨੁਸਾਰ ਹੀ ਹੋਈ ਹੈ। ਉੱਤ੍ਰੀ ਭਾਰਤੀ ਸੰਗੀਤ ਪੱਧਤੀ ਵਿਚ ਰਾਗਾਂ ਦੀ ਉਤਪਤੀ ਦੇ ਕੁਝ ਹੋਰ ਵੀ ਨੀਅਮ ਹਨ ਜੋ ਕੇਵਲ ਵਾਦੀ ਸੁਰ ਬਦਲਣ ਨਾਲ ਉਤਪੰਨ ਹੋ ਸਕਦੇ ਹਨ। ਭਾਵ, ਕਿਸੇ ਰਾਗ ਦੇ ਸੁਰਾਂ ਵਿਚੋਂ ਇਕ ਦੂਜਾ ਰਾਗ ਸਿਰਫ ਵਾਦੀ ਸੁਰ ਨੂੰ ਤਬਦੀਲ ਕਰਨ ਨਾਲ ਬਣ ਸਕਦਾ ਹੈ। ਜਿਵੇਂ 'ਭੁਪਾਲੀ' ਦਾ ਵਾਦੀ-ਸੁਰ ਗੰਧਾਰ ਹੈ, ਜੇ ਗੰਧਾਰ ਦੀ ਥਾਂ ਵਾਦੀ ਧੈਵਤ ਹੋਵੇ ਤਾਂ 'ਦੇਸਕਾਰ' ਰਾਗ ਹੋ ਜਾਵੇਗਾ। ਇਸ ਤੋਂ ਇਲਾਵਾ 'ਭੀਮਪਲਾਸੀ' ਦਾ ਵਾਦੀ ਸੁਰ ਮੱਧਮ ਹੈ, ਜੇ ਮੱਧਮ ਦੀ ਥਾਂ ਪੰਚਮ ਕਰ ਦਿਉ ਤਾਂ ਇਹ 'ਧਨਾਸਰੀ' ਰਾਗ ਮੰਨਿਆ ਜਾਏਗਾ।

ਇਸ ਲਈ ਜਿਥੋਂ ਤਕ ਗਣਿਤ ਦਾ ਸੰਬੰਧ ਹੈ ਰਾਗਾਂ ਦੀ ਸੰਖਿਆ (੩੪੮੪੮) ਠੀਕ ਹੈ। ਪਰ ਜਿਥੋਂ ਤਕ ਰਾਗ ਦੇ ਨੀਅਮ, ਲੱਛਣ ਜਾਂ ਰਾਗ ਦੀ ਪਰੀਭਾਸ਼ਾ ਦਾ ਸੰਬੰਧ ਹੈ, ਇਹ ਰਾਗ ਸੰਖਿਆ ਬਹੁਤ ਘਟ ਹੋਵੇਗੀ। ਕਿਉਂਕਿ ਰਾਗਾਂ ਦਾ ਇਕ ਮੁੱਖ ਨੀਅਮ ਇਹ ਭੀ ਹੈ ਕਿ ਉਸ ਵਿਚ ਰੰਜਕਤਾ ਜ਼ਰੂਰ ਹੋਣੀ ਚਾਹੀਦੀ ਹੈ, ਜੇਕਰ ਰਾਗ ਵਿਚ ਰੰਜਕਤਾ ਨਾ ਹੋਈ ਤਾਂ ਉਸ ਨੂੰ ਰਾਗ ਨਹੀਂ ਕਿਹਾ ਜਾ ਸਕਦਾ। ਨਾਲੇ ਰਾਗ ਦੇ ਨੀਅਮ ਅਨੁਸਾਰ 'ਮਾ ਤੇ ਪਾ' ਦੋਵੇਂ ਸੁਰ ਇਕੋ ਸਮੇਂ ਵਰਜਿਤ ਨਹੀਂ ਹੋ ਸਕਦੇ, ਇਹ ਨੀਅਮ ਰੰਜਕਤਾ ਦੀ ਹੀ ਦ੍ਰਿਸ਼ਟੀ ਤੋਂ ਬਣਿਆ ਹੈ। ਜਿਵੇਂ :—ਸਾ ਰੇ ਗਾ × × ਧਾ ਨੀ–ਨੀ ਧ × × ਗਾ ਰੇ ਸਾ। ਇਸ ਨੂੰ ਮੇਲ ਜਾਂ ਰਾਗ ਨਹੀਂ ਕਹਿ ਸਕਦੇ। ਕਿਉਂਕਿ ਇਸ ਵਿਚ 'ਮਾ–ਪਾ' ਦੋਵੇਂ ਸੁਰ ਵਰਜਿਤ ਹਨ। ਇਸੇ ਤਰ੍ਹਾਂ ਰਾਗ ਦੇ ਹੋਰ ਵੀ ਕਈ ਨੀਅਮ ਹਨ, ਜਿਸ ਕਰਕੇ ਗਣਿਤ ਅਨੁਸਾਰ ਲਿਖੇ ਰਾਗਾਂ ਨੂੰ ਗਾਇਆ–ਬਜਾਇਆ ਨਹੀਂ ਜਾ ਸਕਦਾ।

ਉੱਤ੍ਰੀ ਭਾਰਤੀ ਸੰਗੀਤ ਪੱਧਤੀ ਵਿਚ ਜਿਹੜੇ ਰਾਗ ਪਰਚਲਿਤ ਹਨ ਉਨ੍ਹਾਂ ਦੀ ਕੁਲ ਸੰਖਿਆ ੨੨੫ ਤੋਂ ਵੱਧ ਨਹੀਂ। ਉਨ੍ਹਾਂ ਵਿਚੋਂ ਭੀ ਲਗ–ਭਗ ਸੌ ਡੂਢ ਸੌ ਰਾਗ ਹੀ ਇਹੋ ਜਿਹੇ ਹਨ ਜਿਨ੍ਹਾਂ ਨੂੰ ਸੰਗੀਤ ਵਿਦਵਾਨ ਜਾਂ ਖਾਨਦਾਨੀ ਗਾਇਕ ਹੀ ਗਾਉਂਦੇ ਹਨ। ਬਾਕੀ ਆਮ ਗਾਇਕ–ਵਾਦਿਕ ਤਾਂ ੭੦–੮੦ ਰਾਗ ਹੀ ਗਾ–ਬਜਾ ਸਕਦੇ ਹਨ। ਇਸ ਤੋਂ ਵਧ ਰਾਗਾਂ ਦੀ ਜਾਣਕਾਰੀ ਭਾਵੇਂ ਹੋਵੇ, ਪਰ ਗਾਉਣਾ–ਬਜਾਉਣਾ ਉਨ੍ਹਾਂ ਲਈ ਔਖਾ ਹੈ।

## ੧੨ ਸੁਰਾਂ ਦੀ ਆਧੁਨਿਕ ਠਾਟ ਪੱਧਤੀ ਤੇ ਵੀਚਾਰ

ਮੌਜੂਦਾ ਸਮੇਂ ਵਿਚ ਜਿਹੜੀ ਠਾਟ ਪੱਧਤੀ ਪਰਚਲਿਤ ਹੈ, ਉਸ ਸੰਬੰਧੀ ਸੰਗੀਤ ਸ਼ਾਸਤ੍ਰਕਾਰਾਂ ਦੇ ਮਤ–ਭੇਦ ਹਨ। ਕੁਝ ਸੰਗੀਤ ਵਿਦਵਾਨ ਆਖਦੇ ਹਨ ਕਿ ੧੨ ਸੁਰਾਂ ਦੀ ਇਸ ਪਰਚਲਿਤ ਠਾਟ ਪੱਧਤੀ ਨੇ ਪ੍ਰਾਚੀਨ ਰਿਸ਼ੀਆਂ ਦੀ ਅਤੀ ਉੱਤਮ ਤੇ ਸ਼ੁੱਧ ਮੂਰਛਨਾ ਪੱਧਤੀ ਨੂੰ ਨਸਟ ਕਰ ਦਿਤਾ ਹੈ। ਕਈ ਕਹਿੰਦੇ ਹਨ ਕਿ ਆਧੁਨਿਕ ਠਾਟ ਪੱਧਤੀ ਪ੍ਰਾਚੀਨ ਮੂਰਛਨਾ ਪੱਧਤੀ ਦਾ ਹੀ ਇਕ ਬਦਲਿਆ ਹੋਇਆ ਰੂਪ ਹੈ। ਜਿਵੇਂ ਸਮੇਂ ਦੇ ਪਰਿਵਰਤਨ ਨਾਲ ਸਾਡੀ ਬੋਲ–ਚਾਲ, ਵੇਸ਼–ਭੂਸ਼ਾ, ਰਹਿਣ–ਸਹਿਣ ਆਦਿ ਤਬਦੀਲ ਹੋ ਜਾਂਦੇ ਹਨ। ਤਿਵੇਂ ਸੰਗੀਤ ਸ਼ਾਸਤ੍ਰ ਵਿਚ ਭੀ ਸਹਿਜੇ–ਸਹਿਜੇ ਪਰਿਵਰਤਨ ਹੁੰਦਾ ਰਿਹਾ ਹੈ ਅਤੇ ਆਧੁਨਿਕ ਸੰਗੀਤ ਉਸੇ ਦਾ ਬਦਲਿਆ ਹੋਇਆ ਰੂਪ ਸਾਡੇ ਪਾਸ ਹੈ, ਜਿਸ ਨੂੰ ਸੰਗੀਤ–ਵਿਦਵਾਨਾਂ ਨੇ ਠਾਟ ਪੱਧਤੀ (ਰਾਗ–ਵਰਗ) ਦਾ ਇਕ ਨਵਾਂ ਰੂਪ ਦਿਤਾ ਹੈ। ਖੈਰ ! ਅਸੀਂ ਪਹਿਲਾਂ ਕੁਝ ਸੰਗੀਤ ਵਿਦਵਾਨਾਂ ਦੇ ਲਿਖੇ ਖਿਆਲਾਂ ਨੂੰ ਪੇਸ਼ ਕਰਦੇ ਹਾਂ :—

੧੨ ਸੁਰਾਂ ਦੀ ਆਧੁਨਿਕ ਠਾਟ ਸੰਗੀਤ ਪੱਧਤੀ ਨੂੰ ਅਸ਼ੁੱਧ ਤੇ ਬੇਸੁਰੀ ਕਹਿਣ ਵਾਲੇ ਪਹਿਲੇ ਵਿਦਵਾਨ ਸਨ, ਸੰਗੀਤਾਚਾਰੀਯ ਪੰ: ਫਿਰੋਜ਼ ਫਰਾਮ ਜੀ (ਪੂਨਾ) ਵਾਲੇ। ਆਪ ਜੀ ਦੇ ਲਿਖੇ (ਸ਼ੁਰਤੀ–ਸ੍ਵਰ ਸ਼ਿਖਸ਼ਾ) ਭਾਵ—'ਪ੍ਰਾਚੀਨ ਮੂਰਛਨਾ' ਅਤੇ 'ਆਧੁਨਿਕ ਸ਼ਾਸਤ੍ਰੀਯ ਠਾਟ–ਪੱਧਤੀ' ਇਹ ਦੋਵੇਂ ਗ੍ਰੰਥ ਸੰਨ ੧੯੩੭ ਵਿਚ ਪ੍ਰਕਾਸ਼ਤ ਹੋਏ ਸਨ। ਇਨ੍ਹਾਂ ਸੰਗੀਤ ਸ਼ਾਸਤ੍ਰਾਂ ਵਿਚ ਬੜੇ ਵਿਸਥਾਰ ਨਾਲ ਲਿਖਿਆ ਹੈ ਕਿ ਆਧੁਨਿਕ ਸੰਗੀਤ ਵਿਦਵਾਨਾਂ ਨੇ ਆਪਣੀ ੧੨ ਸੁਰਾਂ ਦੀ ਅਸ਼ੁੱਧ ਤੇ ਬੇਸੁਰੀ ਠਾਟ ਪੱਧਤੀ ਨੂੰ ਪਰਚਲਿਤ ਕਰਕੇ ਪ੍ਰਾਚੀਨ ਮੂਰਨਾ ਪੱਧਤੀ ਨੂੰ ਨਸ਼ਟ ਕਰ ਦਿੱਤਾ ਹੈ। ਇਨ੍ਹਾਂ ਸੰਗੀਤਾਂ ਵਿਚ ਹੀ ਆਪ ਜੀ ਨੇ ਪ੍ਰਾਚੀਨ ਮੂਰਛਨਾ ਦੇ ਆਧਾਰ ਤੇ ਵਖੋ–ਵਖ ਠਾਟਾਂ ਵਿਚ ਰਾਗ–ਵਰਗ ਬਣਾਏ ਹਨ ਅਤੇ ਉਨ੍ਹਾਂ ਵਿਚ ਲਗ–ਭਗ ੧੭੦ ਰਾਗਾਂ ਦਾ ਵੇਰਵਾ ਬਹੁਤ

ਸੁੰਦਰ ਢੰਗ ਨਾਲ ਦਿੱਤਾ ਹੈ। ਭਾਵ, ਸ਼ੁਰਤੀ-ਅੰਤਰ, ਗੁਣਾ-ਅੰਤਰ, ਕੰਪਨ-ਸੰਖਿਆ ਤੇ ਸੁਰ-ਸੰਵਾਦ ਆਦਿ ਨੂੰ ਚੰਗੇ ਵਿਸਥਾਰ ਨਾਲ ਲਿਖਿਆ ਹੈ। ਆਪ ਜੀ ਨੇ ਲਗ-ਭਗ ੩੦ ਸੰਗੀਤ ਲਿਖੇ ਹਨ, ਜਿਨ੍ਹਾਂ ਵਿਚ ਤਾਲ-ਬੱਧ ਉਸਤਾਦੀ ਬੰਦਿਸ਼ਾਂ, (ਟਿਯੂਨਾਂ) ਰਾਗ ਵਰਣਨ, ਤਾਨਾਂ ਤੇ ਆਲਾਪ ਬਾਤਰਤੀਬ ਦਿੱਤੇ ਹਨ।

ਪੰ: ਫਿਰੋਜ਼ ਫਰਾਮ ਜੀ ਨਾਲ ਸੰਮਤੀ ਰੱਖਣ ਵਾਲੇ ਦੂਜੇ ਸਨ-ਸੰਗੀਤਾਚਾਰੀਯ ਪੰ: ਵਿਨਾਇਕ ਨਾਰਾਇਣ ਪਟਵਰਧਨ, ਆਪ ਜੀ ਨੇ ਆਪਣੇ 'ਰਾਗ-ਵਿਗਿਆਨ' ਦੇ ਚੌਥੇ ਭਾਗ ਵਿਚ ਲਿਖਿਆ ਹੈ ਕਿ ਮੂਰਛਨਾ ਪੱਧਤੀ ਨੂੰ ਛੱਡ ਕੇ ਜਿਹੜੀ ਠਾਟ-ਪੱਧਤੀ ਅਜ-ਕਲ ਪਰਚਲਿਤ ਹੈ ਉਸ ਤੇ ਈਰਾਨੀ ਸੰਗੀਤ ਦਾ ਪ੍ਰਭਾਵ ਹੈ।

ਪਟਵਰਧਨ ਜੀ ਲਿਖਦੇ ਹਨ ਕਿ ਜਦੋਂ ਮੁਸਲਮਾਨ ਹਿੰਦੁਸਤਾਨ ਵਿਚ ਆਏ ਤਾਂ ਉਨ੍ਹਾਂ ਨਾਲ ਯੂਨਾਨ, ਈਰਾਨ, ਅਫਗਾਨ ਆਦਿ ਦੇਸ਼ਾਂ ਤੋਂ ਗਾਇਕ-ਵਾਦਿਕ ਭੀ ਆਏ ਸਨ। ਉਹ ਭਾਰਤੀ ਮੂਰਛਨਾ ਪੱਧਤੀ ਨੂੰ ਨਹੀਂ ਸੀ ਸਮਝਦੇ, ਪਰ ਉਨ੍ਹਾਂ ਪਾਸ ਆਪਣੀ ਇਕ ਮੁਕਾਮ ਪੱਧਤੀ ਸੀ। ਭਾਵ, ਉਨ੍ਹਾਂ ਦੇ ਤੰਤੀ ਸਾਜ਼ਾਂ ਉਤੇ ਬਾਰਹ ਅਚੱਲ ਪਰਦੇ (ਸਾਰਿਕਾਏਂ) ਸਨ, ਜਿਨ੍ਹਾਂ ਤੋਂ ਬਾਰਾਂ ਧੁਨੀਆਂ ਨਿਕਲਦੀਆਂ ਸਨ। ਇਨ੍ਹਾਂ ਬਾਰਾਂ ਧੁਨੀਆਂ ਦੇ ਵਖੋ-ਵਖ ਨਾਮ ਸਨ ਅਤੇ ਆਪਣੇ ਰਾਗਾਂ ਵਿਚ ਜਿਹੜੀਆਂ ਸੱਤ ਜਾਂ ਅੱਠ ਸੁਰਾਂ ਲਗਾਉਂਦੇ ਸਨ, ਉਨ੍ਹਾਂ ਦੇ ਸਮੂਹ ਨੂੰ ਉਹ ਮੁਕਾਮ ਕਹਿੰਦੇ ਸਨ। ਇਸੇ ਤਰ੍ਹਾਂ ਆਪਣੇ ਰਾਗਾਂ ਨੂੰ ਉਹ ਬਾਰਹ ਮੁਕਾਮਾਂ ਵਿਚ ਵੰਡਦੇ ਸਨ।

ਆਧੁਨਿਕ ਉੱਤਰ ਭਾਰਤੀਯ ਸਰਸਵਤੀ ਵੀਣਾ, ਤੇ ਦੱਖਣੀ ਵੀਣਾ ਉਤੇ ਅਚੱਲ ਪਰਦੇ (ਸਾਰਿਕਾਏ) ਕਾਇਮ ਕਰਨੇ, ਖੜਜ-ਪੰਚਮ ਸੁਰ ਦਾ ਅਚੱਲ ਹੋਣਾ, ਉੱਤਰੀ ਸੰਗੀਤ ਵਿਚ ਠਾਟ ਸ਼ਬਦ ਦਾ ਆਉਣਾ ਅਤੇ ਮੂਰਛਨਾ ਪੱਧਤੀ ਦਾ ਅਲੋਪ ਹੋਣਾ, ਇਕ ਸਪਤਕ ਵਿਚ ਸ, ਰੁ ਰ, ਗੁ ਗ, ਮ ਮੰ, ਪ, ਧੁ ਧ ਨੁ ਨ ਬਾਰਹ ਸੁਰਾਂ ਦੀ ਕਲਪਨਾ ਕਰਨਾ, ਸ਼ੁਰਤੀ ਅੰਤਰ ੨੨ ਦੀ ਥਾਂ ੨੪ ਮੰਨਣਾ ਆਦਿ ਆਦਿ ਭਾਰਤੀਯ ਸੰਗੀਤ ਤੇ ਮੁਸਲਮਾਨੀ ਸੰਗੀਤ ਦਾ ਪ੍ਰਭਾਵ ਹੈ। ਇਸੇ ਤਰ੍ਹਾਂ ਹੋਰ ਵੀ ਕਈ ਸੰਗੀਤਕਾਰ ਐਸਾ ਵੀਚਾਰ ਰੱਖਦੇ ਹਨ।

ਅਸੀਂ 'ਠਾਟ ਪੱਧਤੀ ਦਾ ਵਿਕਾਸ' ਦੇ ਪਰਕਰਣ ਵਿਚ ਦਸਿਆ ਸੀ ਕਿ ਹਿੰਦੁਸਤਾਨ ਉਤੇ ਮੁਸਲਮਾਨਾਂ ਦਾ ਰਾਜ ਕਾਇਮ ਹੋਣ ਤੋਂ ਬਾਦ ਭਾਰਤੀਯ ਸੰਗੀਤ ਵਿਚ ਇਕ ਨਵੀਨ ਪੱਧਤੀ ਦਾ ਵਿਕਾਸ ਆਰੰਭ ਹੋ ਚੁਕਿਆ ਸੀ।

੧੫ਵੀਂ ਸਦੀ ਵਿਚ ਸਭ ਤੋਂ ਪਹਿਲਾਂ ਪੰ: ਲੋਚਨ ਨੇ ਆਪਣੇ 'ਰਾਗ-ਤਰੰਗਿਣੀ' ਵਿਚ ਰਾਗ-ਰਾਗਣੀ (ਪਰਿਵਾਰ-ਵਰਗ) ਨੂੰ ਛੱਡ ਕੇ ਜਨਕ-ਜਨਯ (ਠਾਟ) ਪੱਧਤੀ ਦੇ ਅਨੁਸਾਰ ਰਾਗ-ਵਰਗ ਬਣਾਏ। ਉਸ ਤੋਂ ਬਾਦ ਰਾਗ ਤੱਤਵਿਬੋਧ, ਪਾਰਿਜਾਤ ਆਦਿ ਗ੍ਰੰਥ ਲਿਖੇ ਗਏ। ਅਖੀਰ ੧੯ਵੀਂ ਸਦੀ ਦੇ ਮਹਾਨ ਸੰਗੀਤਾਚਾਰੀਯ ਪੰ: ਸ੍ਰੀ ਵਿਸ਼ਣੂ ਨਾਰਾਇਣ ਭਾਤਖੰਡੇ ਜੀ ਨੇ ਪ੍ਰਾਚੀਨ ਸੰਗੀਤ ਗ੍ਰੰਥਾਂ ਦਾ ਅਧਿਐਨ ਕਰਕੇ ੧੨ ਸੁਰਾਂ ਤੇ ਆਧਾਰਿਤ ਠਾਟ ਪੱਧਤੀ ਨੂੰ ਅਪਨਾਇਆ। ਭਾਵ, ਪੰਡਿਤ ਵਯੰਕਟਮਖੀ ਦੇ ੭੨ ਠਾਟਾਂ ਵਿਚੋਂ ਕੇਵਲ ੧੦ ਠਾਟ ਉੱਤਰੀ ਸੰਗੀਤ ਪੱਧਤੀ ਲਈ ਚੁਣੇ ਅਤੇ ਉਨ੍ਹਾਂ ੧੦ ਠਾਟਾਂ ਵਿਚ ਉੱਤਰੀ ਭਾਰਤੀ ਪੱਧਤੀ ਦੇ ਸਾਰੇ ਰਾਗਾਂ ਦਾ ਨਵੇਂ ਸਿਰਿਉਂ ਵਰਗੀਕਰਨ ਕਰਕੇ ਸੰਗੀਤ ਗ੍ਰੰਥ ਲਿਖੇ। ਆਪ ਜੀ ਨੇ ਇਕ ਸੁਰਲਿਪੀ ਰਾਹੀਂ ਲਗ-ਭਗ ੧੯ ਸੌ ਪੁਰਾਣੇ ਉਸਤਾਦਾਂ ਦੀਆਂ ਤਾਲ-ਬੱਧ ਬੰਦਿਸ਼ਾਂ (ਟਿਯੂਨਾਂ) ਨੂੰ ਵੀ ਲਿਖਿਆ ਅਤੇ

ਕਈ ਸੰਗੀਤ ਗੋਸ਼ਟੀਆਂ ਕਰਵਾ ਕੇ ਇਸ ਨਵੀਨ ਠਾਟ ਪੱਧਤੀ ਦਾ ਐਸਾ ਪ੍ਰਚਾਰ-ਪ੍ਰਸਾਰ ਕੀਤਾ ਕਿ ਅਜ-ਕਲ ਸਾਰੇ ਭਾਰਤ ਵਿਚ ਇਹੋ ਸੰਗੀਤ ਪੱਧਤੀ ਪ੍ਰਚਲਿਤ ਹੈ।

ਉੱਤਰ ਭਾਰਤੀਯ ਸੰਗੀਤ ਪੱਧਤੀ ਦੇ ਸਾਰੇ ਰਾਗਾਂ ਨੂੰ ਆਧੁਨਿਕ ੧੦ ਠਾਟਾਂ ਦੀ ਸ੍ਰਿੰਖਲਾ ਵਿਚ ਲਿਆਉਣ ਨਾਲ ਵਿਦਿਆਰਥੀਆਂ ਨੂੰ ਸਹੂਲਤ ਤਾਂ ਹੈ। ਪਰ ਇਸ ਠਾਟ ਪੱਧਤੀ ਵਿਚ ਕੁਝ ਤਰੁੱਟੀਆਂ ਵੀ ਹਨ। ਜਿਵੇਂ :—ਕਲਿਆਨ ਠਾਟ ਵਿਚ ਦੋਵੇਂ 'ਮੱਧਮ' ਲਗਣ ਵਾਲੇ ਰਾਗਾਂ ਨੂੰ ਸ਼ਾਮਲ ਕਰਨਾ, ਖਮਾਜ ਤੇ ਕਾਫੀ ਠਾਟ ਵਿਚ ਦੋ 'ਗੰਧਾਰ', ਦੋ 'ਨਿਖਾਦ' ਵਾਲੇ ਰਾਗ, ਪੂਰਵੀ ਤੇ ਮਾਰਵਾ ਵਿਚ ਦੋ 'ਮੱਧਮ' ਵਾਲੇ ਰਾਗਾਂ ਦਾ ਆਉਣਾ ਅਤੇ ਜਿਨ੍ਹਾਂ ਰਾਗਾਂ ਵਿਚ ਰਿਖਭ-ਧੈਵਤ, ਗੰਧਾਰ-ਨਿਖਾਦ, ਜਾਂ ਤੀਵਰ ਮੱਧਮ ਆਦਿ ਅਤੀ ਕੋਮਲ ਜਾਂ ਤੀਵਰਤਰ ਸੁਰ ਲਗਦੇ ਹਨ, ਉਨ੍ਹਾਂ ਰਾਗਾਂ ਨੂੰ ਵੀ ਇਨ੍ਹਾਂ ੧੦ ਠਾਟਾਂ ਵਿਚ ਰੱਖਣਾ। ਜਿਵੇਂ :– ਭੈਰਵੀ ਠਾਟ ਵਿਚ ਬਿਲਾਸਖਾਨੀ, ਆਸਾਵਰੀ ਵਿਚ ਦਰਬਾਰੀ, ਕਾਫੀ ਵਿਚ ਬਾਗੇਸ਼੍ਰੀ ਇਤਿਆਦਿ ਰਾਗ ਸ਼ਾਮਲ ਹਨ। ਇਸੇ ਤਰ੍ਹਾਂ ਵਾਦੀ-ਸੰਵਾਦੀ ਬਾਰੇ ਇਹ ਕਹਿਣਾ ਕਿ ਚੌਥਾ ਜਾਂ ਪੰਜਵਾਂ ਸੁਰ ਵਾਦ-ਸੰਵਾਦ ਹੁੰਦੇ ਹਨ। ਜਿਵੇਂ :—ਸ੍ਰੀ ਰਾਗ ਵਿਚ 'ਰੇ-ਪਾ' ਅਤੇ ਮਾਰਵਾ ਵਿਚ 'ਰੇ-ਧਾ' ਅਜ-ਕਲ ਵਾਦ-ਸੰਵਾਦ ਮੰਨੇ ਜਾਂਦੇ ਹਨ। ਸੋ, ਉਪ੍ਰੋਕਤ ਕਮੀਆਂ ਸ਼ਾਸਤ੍ਰੀਯ ਨੀਅਮ ਅਨੁਸਾਰ ਅਸ਼ੁੱਧ ਦਿਖਾਈ ਦਿੰਦੀਆਂ ਹਨ।

ਇਥੇ ਇਸ ਗੱਲ ਦੀ ਸ਼ੰਕਾ ਪੈਦਾ ਹੁੰਦੀ ਹੈ ਕਿ ਸ੍ਰੀ ਭਾਤਖੰਡੇ, ਕੀ ਇਨ੍ਹਾਂ ਤਰੁੱਟੀਆਂ ਨੂੰ ਨਹੀਂ ਸੀ ਸਮਝਦੇ ? ਪੰ: ਭਾਤਖੰਡੇ ਜੀ ਇਕ ਸੂਝਵਾਨ, ਵਿਚਾਰਕ ਤੇ ਸੰਗੀਤ ਸ਼ਾਸਤ੍ਰ ਦੇ ਚੰਗੇ ਖੋਜੀ ਸਨ, ਆਪ ਜੀ ਨੇ ਸੰਗੀਤ ਵਿਦਿਆ ਨੂੰ ਚੰਗੇ ਚੰਗੇ ਉਸਤਾਦਾਂ ਤੋਂ ਸਾਲਾਂ-ਬੱਧੀ ਸਿਖਿਆ ਸੀ। ਸੋ, ਆਪ ਸੰਗੀਤ ਦੀਆਂ ਸਭ ਬਾਰੀਕੀਆਂ ਨੂੰ ਜਾਣਦੇ ਤੇ ਸਮਝਦੇ ਸਨ। ਉਹ ਇਹ ਵੀ ਜਾਣਦੇ ਸਨ ਕਿ ਗਾਉਣਾ-ਬਜਾਉਣਾ ਕੇਵਲ ਸੰਗੀਤ ਗ੍ਰੰਥਾਂ ਨੂੰ ਪੜ੍ਹਨ ਜਾਂ ਵੀਚਾਰਨ ਨਾਲ ਨਹੀਂ ਆਇਗਾ। ਇਸ ਵਿਦਿਆ ਨੂੰ ਤਾਂ ਕਿਸੇ ਚੰਗੇ ਉਸਤਾਦ (ਗੁਰੂ) ਤੋਂ ਸਿਖਣਾ ਹੀ ਪਵੇਗਾ। ਭਾਵ, ਇਹ ਗੁਰਮੁਖੀ ਵਿਦਿਆ ਹੈ। ਇਹ ਤਾਂ ਗੁਰੂ ਦੇ ਮੁਖ ਤੋਂ ਸੁਣ ਕੇ ਹੀ ਸਿਖੀ ਜਾ ਸਕਦੀ ਹੈ, ਕਿਸੇ ਸੰਗੀਤ ਸ਼ਾਸਤ੍ਰ ਤੋਂ ਨਹੀਂ। ਸੋ, ਜਿਵੇਂ ਜਿਵੇਂ ਵਿਦਿਆਰਥੀ ਇਸ ਵਿਦਿਆਂ ਨੂੰ ਸਿਖਣਗੇ, ਸੁਰ-ਅਭਿਆਸ ਕਰਨਗੇ, ਸਹਿਜੇ-ਸਹਿਜੇ ਸੁਰ ਗਿਆਨ ਵਧੇਗਾ, ਤਿਵੇਂ-ਤਿਵੇਂ ਉਹ ਰਾਗਾਂ ਦੀਆਂ ਬਾਰੀਕੀਆਂ ਨੂੰ ਵੀ ਨਾਲੋ-ਨਾਲ ਜ਼ਰੂਰ ਸਮਝਣਗੇ। ਕਿਉਂਕਿ ਸਾਡੇ ਸੰਗੀਤ ਸ਼ਾਸਤ੍ਰ ਦੇ ਕੁਝ ਨੀਅਮ ਐਸੇ ਹਨ ਕਿ ਰਾਗਾਂ ਵਿਚ ਲਗਣ ਵਾਲੇ ਕੋਮਲ, ਅਤੀ ਕੋਮਲ ਜਾਂ ਤੀਵਰ-ਤੀਵਤਰ ਸੁਰ ਥੋੜਾ ਧਿਆਨ ਕਰਨ ਨਾਲ ਆਪਣੀ ਥਾਂ ਖੁਦ-ਬਾਖੁਦ ਲਗ ਜਾਂਦੇ ਹਨ।

ਉਪ੍ਰੋਕਤ ੧੨ ਸੁਰਾਂ ਦੀ ਠਾਟ ਪੱਧਤੀ ਨੂੰ ਵੀਚਾਰਨ ਉਪ੍ਰੰਤ ਅਸੀਂ ਇਸ ਸਿੱਟੇ ਤੇ ਪੁੱਜੇ ਹਾਂ ਕਿ ਸੰਗੀਤ ਕਰਤੇ ਦੀ ਵਿਦਿਆ ਹੈ ਅਤੇ ਇਸ ਨੂੰ ਸਿਖਣ ਲਈ ਚੰਗੇ ਉਸਤਾਦ (ਗੁਰੂ) ਦੀ ਲੋੜ ਰਹੇਗੀ, ਉਸਤਾਦ ਤੋਂ ਬਿਨਾ ਇਹ ਬ੍ਰਹਮ ਵਿਦਿਆ ਕਦਾਚਿਤ ਨਹੀਂ ਆ ਸਕਦੀ, ਭਾਵੇਂ ਕੋਈ ਸੰਗੀਤ ਪ੍ਰੇਮੀ ਸਾਰੀ ਆਯੂ ਸੰਗੀਤ ਸ਼ਾਸਤ੍ਰ ਪੜ੍ਹਦਾ ਤੇ ਵੀਚਾਰਦਾ ਰਹੇ। ਹਾਂ ! ਜਿਹੜਾ ਵੀ ਇਸ ਵਿਦਿਆ ਨੂੰ ਗੁਰੂ ਤੋਂ ਬਾਕਾਇਦਾ ਸਿਖੇਗਾ, ਉਸ ਲਈ ਸੰਗੀਤ ਸ਼ਾਸਤ੍ਰ ਸੋਨੇ ਤੇ ਸੁਹਾਗੇ ਦਾ ਕੰਮ ਜ਼ਰੂਰ ਕਰਨਗੇ।

**ਜ਼ਰੂਰੀ ਨੋਟ :**—ਗੁਰਮਤ ਸੰਗੀਤ ਸਾਗਰ ਦੇ ਤੀਜੇ ਭਾਗ ਵਿਚ ਸ਼ਾਸਤ੍ਰੀਯ-ਸੰਗੀਤ, ਭਗਤੀ-ਸੰਗੀਤ ਅਤੇ ਗੁਰਮਤ-ਸੰਗੀਤ ਸੰਬੰਧੀ ਜਾਣਕਾਰੀ ਦਿੱਤੀ ਜਾਵੇਗੀ।

# ਰਾਗ ਖਮਾਜ

ਵਾਦੀ—ਗ | ਠਾਟ—ਖਮਾਜ | ਸਮਾਂ—ਰਾਤ ਦਾ ਦੂਜਾ ਪਹਿਰ ।
ਸੰਵਾਦੀ—ਨ | ਜਾਤੀ—ਖਾਡਵ-ਸੰਪੂਰਣ | ਵਿਸ਼ੇਸ਼—ਅਵਰੋਹ ਵਿਚ 'ਧ-ਮ' ਸੁਰ-ਸੰਗਤੀ ।

ਆਰੋਹ—ਸ, ਗ, ਮ, ਪ, ਧਨ, ਸਂ

ਅਵਰੋਹ—ਸਂ ਨੁ, ਧ, ਪ, ਮ ਗ, ਰ ਸ

ਪਕੜ—ਸਂ ਨੁਧ, ਮ ਪ ਧ, ਮ ਗ,

ਖਮਾਜ ਰਾਗ ਦਾ ਸ੍ਵਰ-ਰੂਪ ਤਾਂ ਅਤੀ ਪ੍ਰਾਚੀਨ ਹੈ। ਪਰ ਇਸ ਦੇ ਨਾਮ ਵਿਚ ਕੁਝ ਤਬਦੀਲੀ ਹੋਈ ਜਾਪਦੀ ਹੈ। ਕਿਉਂਕਿ ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਖਮਾਜ ਦੀ ਥਾਂ, ਕਾਂਬੋਜੀ ਜਾਂ ਕਾਂਭੋਜੀ ਨਾਮ ਹੀ ਲਿਖਿਆ ਮਿਲਦਾ ਹੈ। ਪੰ: ਹਿਰਦਯ ਨਾਰਾਇਣ ਅਤੇ ਪੁੰਡਰੀਕ ਵਿੱਠਲ ਦੇ ਲਿਖੇ ਅਨੁਸਾਰ ਉਸ ਸਮੇਂ ਇਹ 'ਕੇਦਾਰ ਜਾਂ ਨਟਨਾਰਾਇਣ' ਠਾਟ (ਮੇਲ) ਦੀ ਇਕ ਸ਼ੁੱਧ ਰਾਗਣੀ ਕਹੀ ਜਾਂਦੀ ਸੀ। ਪਰ ਸੰਗੀਤ ਇਕ ਪਰਿਵਰਤਨਸ਼ੀਲ ਕਲਾ ਹੈ। ਸੋ,ਜਿਥੇ ਪੁਰਾਤਨ ਸਮੇਂ ਵਿਚ ਖਮਾਜ ਇਕ ਰਾਗਣੀ ਕਹੀ ਜਾਂਦੀ ਸੀ, ਉਥੇ ਆਧੁਨਿਕ ਸੰਗੀਤ ਵਿਦਵਾਨਾਂ ਨੇ ਇਸ ਨੂੰ ਇਕ ਜਨਕ ਠਾਟ ਦਾ ਰੂਪ ਦੇ ਦਿੱਤਾ ਹੈ। ਭਾਵ, ਪੰ: ਵਿਸ਼ਨੂ ਨਾਰਾਇਣ ਭਾਤਖੰਡੇ ਜੀ ਦੇ ਲਿਖੇ ਚੋਣਵੇਂ ਦਸ ਠਾਟਾਂ ਵਿਚੋਂ ਖਮਾਜ ਭੀ ਇਕ ਠਾਟ ਹੈ।

ਖਮਾਜ ਠਾਟ ਤੋਂ ਉਤਪੰਨ ਹੋਣ ਵਾਲੇ ਰਾਗਾਂ ਦਾ ਇਕ ਸਾਧਾਰਣ ਨਿਯਮ ਇਹ ਹੈ ਕਿ ਯਾ ਤਾਂ ਉਨ੍ਹਾਂ ਦਾ ਵਾਦੀ ਸੁਰ ਗੰਧਾਰ ਹੁੰਦਾ ਹੈ ਯਾ ਫਿਰ ਰਿਖਭ। ਸੋ, ਖਮਾਜ ਪਹਿਲੇ ਵਰਗ ਦਾ ਰਾਗ ਹੈ। ਇਸ ਦਾ ਵਾਦੀ ਸੁਰ ਗੰਧਾਰ ਤੇ ਸੰਵਾਦੀ ਨਿਖਾਦ ਜਾਂ ਧੈਵਤ ਹੈ। ਜਾਤੀ ਖਾਡਵ-ਸੰਪੂਰਣ ਅਤੇ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ (ਲਗ-ਭਗ ਦਸ ਵਜੇ ਰਾਤ) ਹੈ। ਇਸ ਦੇ ਆਰੋਹ ਵਿਚ 'ਰੇ' ਵਰਜਿਤ ਅਤੇ ਅਵਰੋਹ ਸੰਪੂਰਣ ਹੈ। ਇਸ ਵਿਚ ਦੋਵੇਂ ਨਿਖਾਦ ਲਗਦੇ ਹਨ। ਭਾਵ, ਆਰੋਹ ਵਿਚ ਤੀਵਰ ਤੇ ਅਵਰੋਹ ਵਿਚ ਕੋਮਲ ਨਿਖਾਦ ਲਾਉਂਦੇ ਹਨ।

ਇਸ ਰਾਗ ਦੇ ਆਰੋਹ ਵਿਚ 'ਪੰਚਮ' ਸੁਰ ਦਾ ਪ੍ਰਯੋਗ ਬਹੁਤ ਘਟ ਹੁੰਦਾ ਹੈ ਅਤੇ ਅਵਰੋਹ ਵਿਚ ਭੀ ਕਈ ਵੇਰ ਵਕ੍ਰ ਕਰਕੇ ਹੀ ਲਾਈਦਾ ਹੈ। ਜਿਵੇਂ—"ਗ ਮ ਧ ਨ ਸਂ, ਸਂ ਨੁ ਧ, ਮ ਪ ਧ, ਮ ਗ" ਪੰਚਮ ਸੁਰ ਤੇ ਥੋੜਾ ਉਸ ਸਮੇਂ ਠਹਿਰਨਾ ਪੈਂਦਾ ਹੈ ਜਦੋਂ ਉਸ ਨੂੰ ਲਗਾ ਕੇ ਦੂਜੇ ਸੁਰ ਤੇ ਜਾਣਾ ਹੋਵੇ।

ਨੁ
ਇਸ ਦੇ ਅੰਤਰੇ ਦਾ ਉਠਾਵ—"ਗ ਮ ਧ ਨ, ਨ ਸਂ, ਜਾਂ ਗ ਮ ਪ, ਨ, ਸਂ" ਇਸ ਪ੍ਰਕਾਰ ਹੁੰਦਾ ਹੈ। ਇਸ ਰਾਗ ਦੀ ਵਿਸ਼ੇਸ਼ਤਾ "ਗ, ਮ, ਪ, ਨ", ਇਨ੍ਹਾਂ ਚਾਰ ਸੁਰਾਂ ਤੇ ਨਿਰਭਰ ਹੈ।

ਇਸ ਰਾਗ ਵਿਚ ਸ਼ਿੰਗਾਰ-ਰਸ ਦੀ ਗਾਇਕੀ ਹੀ ਪ੍ਰਧਾਨ ਹੈ। ਭਾਵ, ਖਯਾਲ, ਠੁਮਰੀ, ਗਜ਼ਲ ਹੀ ਅਕਸਰ ਲੋਕੀਂ ਗਾਉਂਦੇ ਹਨ, ਧੁਰਪਦ-ਧਮਾਰ ਘਟ ਹੀ ਸੁਣਨ ਵਿਚ ਆਉਂਦਾ ਹੈ। ਇਹ ਬਹੁਤ ਸੁੰਦਰ, ਮਿੱਠਾ ਤੇ ਲੋਕ-ਪ੍ਰਿਯ ਰਾਗ ਹੈ, ਇਸ ਰਾਗ ਵਿਚ ਦਰੁੱਤ ਲਯ ਦੀਆਂ ਤਾਨਾਂ ਬਹੁਤ ਸੁੰਦਰ ਲਗਦੀਆਂ ਹਨ।

# ਸੁਰ-ਵਿਸਥਾਰ (ਆਲਾਪ)

ਗ ਸ ਪ
੧. ਸ—ਸਗ, ਮਗ, ਰਸ —ਸਨ਼ਧ਼ਸ—ਸਗ, ਸਗਮ, ਮਗ, ਰਸ—ਨ਼, ਸਗਮਗ, ਸਗਮ, ਗਮਗ,
ਮਗਰਸ— ।

ਸ ਪ ਪ ਪ ਪ
੨. ਨ਼—ਸਗ, ਗਮਧਪ, ਗਮਗ, ਰਸ—ਸਨ਼ਸਰਸ—ਨ਼ਸਗਮਪ, ਗਮ, ਧ, ਮਪਧ, ਗ, ਮਗ, ਰਸ—
ਧ ਧ ਗ
ਗਮਧਪ, ਧਪਮਗਪ, ਗਮ, ਨੁਧਪ, ਗਮਧ, ਮਗ, ਮਗਰਸ — ।

ਪ ਪ
੩. ਸ—ਗਮਧਪਧ ਮਗਪ, ਗਮਪਧਨੁ—ਨੁਧ, ਮਪਧ ਗ, ਗਮਨੁਧ, ਮਪਮਗ, ਮਗਰਸ—ਗਮਪ, ਨਸਂ,
ਪ ਰ ਨ
ਨੁਧ, ਮਪਧ, ਮਗ, ਗਮਗਰਸ—ਗਮਗਰਸ—ਗਮਧਨਸਂ ਨਸਂ, ਧਨਸਂਰਂਸਂਨੁਧ, ਮਪਧ, ਨੁਧਪ, ਗਮਪ,
ਪ
ਨਸਂ, ਪਨ, ਨਸਂ, ਨੁਧਪ, ਮਧਨੁ, ਧਨੁਸਂਰਂਸਂਨੁਧ, ਮਪਨ, ਨਸਂ, ਸਂਰਂਸਂਨੁਧਮਪਧ ਮਗ, ਰਸ— ।

ਧ ਪ ਪ ਰ ਰ
੪. ਗਮਪਨ, ਨਸਂ—ਨਸਂ, ਸਂਗਂ, ਰਂਸਂ—ਨੁਧ, ਮਪਧ, ਮਗ, ਗਮਪਧਨੁਧ, ਮਗ, ਗ ਸ—ਗਮਧਪ,
ਪ ਪ ਨ
ਮਪਨੁਧ, ਮਪਧ ਗਮਗ, ਮ, ਗ, ਪਧਪਮਗ, ਮਗਰਸ—ਨ਼ਸਗਮਪ, ਸਂ ਨਸਂਰਂਸਂ—ਧਨੁਧ, ਗਮਧਨਸਂ
ਗਂ ਪ ਮ ਗ
ਰਂਸਂ—ਧਨੁਧ, ਪਧਨਸਂ—ਪਧਸਂਰਂਗਂ, ਮਂਗਂਰਂਸਂ—ਸਂਰਂਨਸਂਨੁਧਪ, ਧਨਸਂਰਂਸਂਨੁਧ, ਮਪਧ, ਮਗ, ਪ ਮ
ਰ
ਗਰਸ— ।

੫. ਗਮਪ, ਨ—ਨਸਂ—ਪਨ, ਸਂ, ਰਂਸਂ, ਨੁਧਪ, ਮਪਧ, ਗਮਗ, ਸਗਮਪ-ਸਂ, ਨਸਂ, ਪਨਸਂਰਂਸਂਨੁਧ, ਨਸਂ—
ਸਂ ਗਂ ਨ
ਸਂਗਂ, ਮਂਗਂਰਂਸਂ, ਨ, ਸਂਗਂ, ਮਂਗਂ, ਸਂਗਂਮਂਗਂਰਂਸਂ, ਨਸਂਰਂਸਂਨੁਧਪਮਗ, ਮਧਨਸਂ, ਪਨ, ਨਸਂ, ਧਨਸਂ, ਰਂਸਂ,
ਪ ਰਂ ਪ
ਨੁਧ ਮਪਨ, ਨਸਂ, ਨਸਂਗਂ—ਮਂਗਂ, ਗਂਰਂਸਂ, ਸਂਰਂਗਂ, ਰਂਸਂਨੁਧਨਸਂ—ਨਸਂਰਂਸਂਨੁਧ, ਮਪਧ, ਗਮਗ, ਮਧ,
ਪ ਪ ਨ
ਨੁਧਪਮਗ, ਮ, ਗ, ਮਗਰਸ—ਨ਼ਸਗਮਪਨ, ਨਸਂ, ਧਨਸਂਰਂਸਂ, ਗਮਪਨਸਂ, ਸਂਨੁਧਪਮਗਰਸ, ਨ਼ਸਗਮ
ਪਨਸਂਗਂ, ਗਂਰਂਸਂਨੁਧਪਮਗਰਸ— ।

ਨੋਟ :—ਇਸ ਰਾਗ ਦੀ ਆਰੋਹ ਸੁਰ-ਰਚਨਾ ਕਈ ਤਰ੍ਹਾਂ ਕੀਤੀ ਜਾਂਦੀ ਹੈ। ਜਿਵੇਂ :—
(੧) ਨ਼ਸ ਗਮ ਪਧ ਨਸਂ, (੨) ਨ਼ਸ ਗਮ ਪਧ ਸਂ, (੩) ਨ਼ਸ ਗਮ ਪਨ ਸਂ, (੪) ਨ਼ਸ ਗਮ ਧਨ ਸਂ ।

# ਖਮਾਜ ਰਾਗ ਦੀਆਂ ਤਾਨਾਂ (ਸ਼ਬਦ ਰੀਤ ਨੰ: ੧)

## ਅਸਥਾਈ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ੨ | | | | ੦ | | | | ੩ | | | | × | | | |
| | ਸ | — | ਗ | ਗ | ਮ | — | ਗ | ਗ | | | | | | | | |
| ੧. | ਰੇ | ऽ | ਮ | ਨ | ਹਾ | ऽ | ਮ | * | ਨ਼ਸ | ਗਮ | ਪਧ | ਨਸਂ | ਨੁ਼ਧ | ਪਮ | ਗਰ | ਸ |
| ੨. | • | • | • | • | • | • | • | • | ਗਮ | ਪਧ | ਨਸਂ | ਰਂਸਂ | ਨੁ਼ਧ | ਪਮ | ਗਰ | ਸ |
| ੩. | • | , | ਗਮ | ਧਨੁ | ਧਪ | ਗਮ | ਧਨ | ਸਂਨੁ | ਧਪ, | ਗਮ | ਧਨ | ਸਂਰਂ | ਸਂਨੁ | ਧਪ | ਮਗ | ਰਸ |
| ੪. | ਨ਼ਸ | ਗਮ | ਧਪ | ਗਮ, | ਧਨ | ਸਂਰਂ | ਸਂਨੁ | ਧਪ, | ਮਪ | ਧਸਂ | ਗਂਗਂ | ਰਂਸਂ | ਨੁ਼ਧ | ਪਮ | ਗਰ | ਸ |
| ੫. | • | • | • | • | • | • | • | • | • | • | ਗਮ | ਧਧ | ਪਮ, | ਗਮ | ਧਨ | ਸਂਨੁ |
| | ਧਧ | ਪਮ, | ਗਮ | ਧਨ | ਸਂਰਂ | ਸਂਨੁ | ਧਧ | ਪਮ, | ਗਮ | ਧਨ | ਸਂਗਂ | ਰਂਸਂ | ਨੁ਼ਧ | ਪਮ | ਗਰ | ਸ |
| ੬. | • | • | ਗਮ | ਪਧ | ਨੁ਼ਧ | ਪਮ; | ਗਮ | ਪਧ | ਨਸਂ | ਨੁ਼ਧ | ਪਮ, | ਗਮ | ਪਧ | ਨਸਂ | ਰਂਸਂ | ਨੁ਼ਧ |
| | ਪਮ; | ਗਮ | ਪਧ | ਨਸਂ | ਗਂਰਂ | ਸਂਨੁ | ਧਪ, | ਗਮ | ਪਧ | ਨਸਂ | ਗਂਮਂ | ਗਂਰਂ | ਸਂਨੁ | ਧਪ | ਮਗ | ਰਸ |
| ੭. | ਨ਼ਸ | ਗਮ | ਪ, | ਗਮ | ਧਨੁ | ਧ, | ਗਮ | ਧਨ | ਸਂ, | ਨਸਂ | ਗਂਮਂ | ਗਂ, | ਸਂਰਂ | ਸਂ,ਨ | ਸਂਨ, | ਧਨੁ |
| | ਧ,ਪ | ਧਪ, | ਮਪ | ਮ,ਗ | ਮਗ, | ਰਗ | ਰ,ਸ | ਨ਼ਸ, | ਗਮ | ਧਨ | ਸਂਗਂ | ਰਂਸਂ, | ਨੁ਼ਧ | ਪਮ | ਗਰ | ਸ |
| ੮. | • | • | • | • | • | • | • | • | • | • | • | • | ਸਗ | ਰਸ, | ਗਮ | ਗਗ |
| | ਮਗ | ਰਸ, | ਧਨੁ | ਧਧ | ਨੁ਼ਧ | ਪਮ | ਗਰ | ਸ, | ਗਂਮਂ | ਗਂਗਂ | ਮਂਗਂ | ਰਂਸਂ | ਨੁ਼ਧ | ਪਮ | ਗਰ | ਸ, |
| | ਨ਼ਸ | ਗਮ | ਪਮ, | ਗਮ | ਪਧ | ਨੁ਼ਧ, | ਪਧ | ਨਸਂ | ਰਂਸਂ, | ਸਂਰਂ | ਗਂਮਂ | ਗਂਰਂ, | ਸਂਨੁ | ਧਪ | ਮਗ | ਰਸ |

## ਅੰਤਰਾ*

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| | ਮ | | ਨੁ | | | | | | | | | | | | | |
| | ਗ | ਮ | ਧ | ਨ | ਸਂ | ਨ | ਸਂ | ਸਂ | | | | | | | | |
| ੧. | ਕ | ਹੈ | ऽ | ऽ | ਨਾ | ऽ | ਨ | ਕ | ਸਂਨੁ | ਧਪ | ਮਗ | ਰਸ | ਨ਼ਸ | ਗਮ | ਪਧ | ਨਸ |
| ੨. | • | • | • | • | • | • | • | • | ਸਂਰਂ | ਸਂਨੁ | ਧਪ | ਮਗ | ਰਸ | ਗਮ | ਪਧ | ਨਸਂ |
| ੩. | • | • | • | • | • | • | ਨਸਂ | ਗਂਗਂ | ਰਂਸਂ | ਨੁ਼ਧ | ਪਮ | ਗਰ | ਸ, | ਗਮ | ਪਧ | ਨਸਂ |
| ੪. | • | • | • | • | ਗਂਗਂ | ਮਂਗਂ | ਰਂਸਂ | ਨੁ਼ਧ | ਪਮ | ਗਰ | ਸ, | ਨ਼ਸ | ਗਮ | ਧਨ | ਸਂਰਂ | ਸਂ |
| ੫ | ਗਂਮਂ | ਗਂਰਂ | ਸਂਗਂ | ਰਂਸਂ | ਨਸਂ | ਨੁ਼ਧ | ਪਨੁ | ਧਪ | ਗਮ | ਗਰ | ਸਗ | ਰਸ | ਨ਼ਸ | ਗਮ | ਪਧ | ਨਸਂ |

*ਸ਼ਬਦ ਗਾਉਣ ਤੋਂ ਬਾਦ ਹੀ ਸੁਰ-ਸਰਗਮ, ਜਾਂ "ਤਾਨਾ" ਲਾਉਣੀਆਂ ਚਾਹੀਦੀਆਂ ਹਨ, ਇਸੇ ਕਾਰਣ ਸ਼ਬਦ ਦੀ ਅੰਤਲੀ ਤੁਕ ਅੰਤਰੇ ਤੇ ਲਾਈ ਹੈ।

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ੬. | . | . | . | . | . | . | ਸੰਨ | ਸੰ | ਧਨੁ | ਪਧ | ਸੰਨ | ਸੰ, | ਨੁਧ | ਪਮ | ਗਮ | ਪਧ |
| | ਸੰਨ | ਸੰ, | ਨੁਧ | ਪਮ | ਗਰ | ਸਨੁ | ਸ, | ਗਮ | ਪਧ | ਨਸੰ, | ਗਮ | ਪਧ | ਨਸੰ, | ਗਮ | ਪਧ | ਨਸੰ |
| ੭. | . | . | . | . | ਗਮੰ | ਗਗੰ | ਮਗੰ | ਰਸੰ, | ਸਰੰ | ਸਸੰ | ਰਸੰ | ਨੁਧ, | ਧਨੁ | ਧਧ | ਨੁਧ | ਪਮ, |
| | ਪਧ | ਪਪ | ਧਪ | ਮਗ | ਗਮ | ਗਗ | ਮਗ | ਰਸ | ਗਮ | ਧਨ | ਸੰ, | ਗਮ | ਧਨ | ਸੰ, | ਗਮ | ਧਨ |
| ੮. | ਧਨ | ਸੰ,ਧ | ਨਸੰ, | ਧਨ | ਸਰੰ | ਸੰਨੁ | ਧਪ | ਮਗ | ਰਸ | ਨੁਸ, | ਗਮ | ਗਗ, | ਮਪ | ਮਮ, | ਪਧ | ਪਪ, |
| | ਧਨੁ | ਧਧ, | ਨਸੰ | ਨਨ | ਸਰੰ | ਸਸੰ, | ਗਮੰ | ਗਰੰ | ਸਨੁ | ਧਪ | ਮਗ | ਰਸ, | ਨੁਸ | ਗਮ | ਪਧ | ਨਸੰ |

## ੧. ਰਾਗ ਖਮਾਜ, ਤਿੰਨਤਾਲ (ਮੱਧਜ ਲਯ)

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨ ਸੁਨਹੁ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥
ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਹੁ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤ ਅਉਸਰੁ ਬੀਤਿ ॥੨॥

(ਸੋਰਠਿ ਮਹਲਾ ੯, ਪੰਨਾ ੬੩੧)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੨ | | | | ੦ | | | | ੩ | | | | × | | | |
| | | | | | | | | | | | ਮ | | | | |
| ਸ | — | ਗ | ਗ | ਮ | — | ਗ | ਗ | ਮ | ਪ | — | ਗ | ਮ | — | — | ਗ |
| ਰੇ | ऽ | ਮ | ਨ | ਰਾ | ऽ | ਮ | ਸਿਉ | ऽ | ਕ | ऽ | ਰ | ਪ੍ਰੀ | ऽ | ऽ | ਤ, |
| ਨੁ | | | | | | | | | | | | ਸੰ | | | |
| ਧ | ਨੁ | ਧ | ਪ | ਧ | ਨੁ | ਧ | ਪ | ਪ | ਸੰ | ਨ | ਸੰ | ਧ | ਨੁ | ਧ | — |
| ਸ੍ਰੂ | ਵ | ਨ | ऽ | ਗੋ | ऽ | ਬਿੰ | ਦ | ਗੁ | ऽ | ਨ | ਸੁ | ਨਹੁ | ऽ | ऽ | ऽ |
| | | | | ਸੰ | | | | ਪ | | | | | | | |
| ਗ | ਮ | ਪ | ਧ | ਨੁ | — | ਧ | ਪ | ਗ | ਮ | ਪ | — | ਧ | (ਮ) | — | ਗ |
| ਅ | ऽ | ਰ | ऽ | ਗਾ | ऽ | ਉ | ऽ | ਰ | ਸ | ਨਾ | ऽ | ऽ | ਗੀ | ऽ | ਤ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | | ਨੁ | | | | | | ਸੰ | | | | | | | |
| ਗ | ਮ | ਧ | ਨ | ਸੰ | ਨ | ਸੰ | ਸੰ | ਨ | ਨ | ਸੰ | — | (ਸੰ) | — | ਨੁ | ਧ |
| ਕ | ਰ | ਸਾ | ਧ | ਸੰ | ऽ | ਗ | ਤ | ਸਿ | ਮ | ਰ | ऽ | ਮਾ | ऽ | ਧੋ | ऽ |
| | | | | | | | | ਪ | | | | | | | |
| ਗ | ਮ | ਪ | ਧ | ਸੰ | ਨੁ | ਧ | ਪ | ਗ | ਮ | ਪ | — | ਧ | (ਮ) | — | ਗ |
| ਹੋ | ऽ | ਹਿ | ऽ | ਪ | ਤਿ | ਤ | ऽ | ऽ | ऽ | ऽ | ऽ | ਪੁ | ਨੀ | ऽ | ਤ |

ਨੋਟ :—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੨. ਰਾਗ ਖਮਾਜ, ਤ੍ਰਿੰਤਾਲ (ਮੱਧਜ ਲਯ)

ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ ।
ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰੁ ਦੇ ਜੋਤਿ ਸਵਾਰੇ ।
ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ ।
ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ ।
ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ ।
ਸਾਧ ਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ ।
ਪਰਉਪਕਾਰੀ ਗੁਰੂ ਪਿਆਰੇ ॥ ੧ ॥ (ਭਾਈ ਗੁਰਦਾਸ ਜੀ, ਵਾਰ ੪)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੨ | | | | ੦ | | | | ੩ | | | | × | | | |
| | | | | ਨ | | | | ਧ | | | | | | | |
| ਪ | ਨ | ਸਂ | ਸਂ | ਸਂ | (ਸਂ) | ਨੁ | ਧਪ | ਨੁ | ਨੁ | ਧਪ | ਗਮ | ਗ | — | — | ਗ |
| ਪ | ਰ | ਉ | ਪ | ਕਾ | ऽ | ਰੀ | ऽऽ | ਗੁ | ਰੂ | ऽऽ | ऽਪਿ | ਆ | ऽ | ऽ | ਰੇ |
| ਸਂ | | | | ਰਂ | | | | ਪ | | | | | | | |
| ਨ | ਨ | ਸਂ | ਗਂ | ਨ | ਸਂ | ਨੁਧ | ਪਧ | ਸਂ | ਨੁ | ਧਪ | ਗਮ | ਗ | — | — | ਮ |
| ਪ | ਰ | ਉ | ਪ | ਕਾ | ऽ | ਰੀऽ | ऽऽ | ਗੁ | ਰੂ | ऽऽ | ऽਪਿ | ਆ | ऽ | ऽ | ਰੇ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | | | | | | | | | | | | ਨ | | | |
| ਗ | ਮ | ਨੁਧ | ਨ | ਸਂ | — | ਸਂ | ਸਂ | ਨ | — | ਸਂ | ਸਂ | ਸਂ | (ਸਂ) | ਨੁ | ਧ |
| ਓ | ਅੰ | ऽऽ | ऽ | ਕਾ | ऽ | ਰ | ਅ | ਕਾ | ऽ | ऽ | ਰ | ਕ | ਰ | ऽ | ऽ |
| ਗ | | | | | | ਸਂ | | | | | | ਰਂ | | | |
| ਮ | — | ਗ | ਮ | ਪ | — | ਨ | — | ਸਂ | — | ਸਂ | ਗਂ | ਨ | — | ਸਂ | — |
| ਪਉ | ऽ | ਣ | ਪਾ | ਣੀ | ऽ | ਬੈ | ऽ | ਸੰ | ऽ | ਤ | ਰ | ਧਾ | ऽ | ਰੇ | ऽ |

ਨੋਟ :—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ਅਸਥਾਈ

| × | | | ੨ | | | | ੦ | | | ੩ | | | |
|---|---|---|---|---|---|---|---|---|---|---|---|---|---|
| | | | | | | | | | | ਸ | ਸ | ਸ | ਰੁ |
| | | | | | | | | | | ਮ | ਨ | ਰੇ | ऽ |
| ਸ | ਨ਼ | — | ਸ | — | ਸ | ਰੁ | ਗ | — | — | ਮ | ਪ | ਮ | ਗ |
| ऽ | ऽ | ऽ | ਸੰ | ऽ | ਸਾ | ਰ | ਅੰ | ऽ | ऽ | ऽ | ऽ | ਧ | ਗ |
| ਰੁ | — | — | ਸ | — | — | — | — | — | — | ਸ | ਮ | ਮ | ਮ |
| ਹੇ | ऽ | ऽ | ਰਾ | ऽ | ऽ | ऽ | ऽ | ऽ | ऽ; | ਚਹੁ | ऽ | ਦਿ | ਸ |
| — | — | — | ਪ | ਧੁ | ਧੁ | ਧੁ | ਪ | — | — | ਧੁ | ਨੁ | ਧੁ | ਪ |
| ऽ | ऽ | ऽ | ਪ | ਸ | ਰਿ | ਓ | ऽ | ऽ | ऽ | ਹੈ | ऽ | ਜ | ਮ |
| ਮ | ਮ | — | ਗ | — | — | ਰੁ | ਸ | — | — | | | | |
| ਜੋ | ਵ | ऽ | ਰਾ | ऽ | ऽ | ऽ | ऽ | ऽ | ऽ —ਮਨ ਰੇ... | | | | |

## ਅੰਤਰਾ

| × | | | ੨ | | | | ੦ | | | ੩ | | | |
|---|---|---|---|---|---|---|---|---|---|---|---|---|---|
| | | | | | | | ਗ | | | ਗ | | | |
| | | | ਸ | — | ਸ | ਰੁ | ਮ | — | ਮ | ਮ | — | ਮ | — |
| | | | ਬੁ | ऽ | ਤ | ऽ | ਪੂ | ऽ | ਜ | ਪੂ | ऽ | ਜ | ऽ |
| — | — | — | ਪ | ਧੁ | ਪ | ਮ | ਗ | ਮ | — | ਪ | ਧੁ | ਨ | — |
| ऽ | ऽ | ऽ | ਹਿੰ | ऽ | ਦੂ | ऽ | ਮੂ | ऽ | ऽ | ਏ | ऽ | ऽ | ऽ |
| ਸੰ | — | — | ਸੰ | ਨ | ਧੁ | ਧੁ | ਪ | — | — | — | — | ਪ | ਮ |
| ऽ | ऽ | ऽ | ਤੁ | ਰ | ਕ | ਮੂ | ਏ | ऽ | ऽ | ऽ | ऽ | ਸਿ | ਰ |
| ਗ | ਮ | — | ਗ | ਮ | ਪ | ਧੁ | ਪ | — | — | — | — | — | — |
| ਨਾ | ऽ | ऽ | ऽ | ऽ | ऽ | ऽ | ਈ | ऽ | ऽ | ऽ | ऽ | ऽ | ऽ |
| ਮਗ | ਰੁ | ਸ | ਸ | ਸ | ਸ | ਰੁ | ਗ | — | — | ਮ | — | — | — |
| ** | * | * | ਓ | ਇ | ਲੇ | ऽ | ਜਾ | ऽ | ऽ | ਰੇ | ऽ | ऽ | ऽ |
| — | — | — | ਪ | ਨੁ | ਧੁ | ਪ | ਮ | — | — | ਮਪ | ਮਗ | — | — |
| ऽ | ऽ | ऽ | ਓ | ਇ | ਲੇ | ऽ | ਗਾ | ऽ | ऽ | ਡੇऽ | ऽऽ | ऽ | ऽ |
| ਰੁ | ਸ | — | ਪਧੁ | ਧੁ | ਧੁ | ਧੁ | ਪ | ਪ | — | ਧੁ | ਨੁ | ਧੁ | ਪ |
| ऽ | ऽ | ऽ | ਤੇऽ | ਰੀ | ਗ | ਤ | ਦੁ | ਹੂ | ऽ | ऽ | ऽ | ऽ | ਨ |
| ਮ | — | — | ਮਪ | ਮਗ | — | — | ਰੁ | ਸ | — | ਗ | ਮ | ਪ | ਧੁ |
| ਪਾ | ऽ | ऽ | ਈऽ | ऽऽ | ऽ | ऽ | ऽ | ऽ | ऽ | ਮ | ਨ | ਰੇ | ऽ |

| | | | | | | | | | | | | | |
|---|---|---|---|---|---|---|---|---|---|---|---|---|---|
| ਨ | ਸਂ | — | ਨ | ਧੁ | ਧੁ | ਧੁ | ਪ | ਪ | — | ਧੁ | ਨੁ | ਧੁ | ਪ |
| ऽ | ऽ | ऽ | ਤੇ | ਰੀ | ਗ | ਤ | ਦੂ | ਜੂ | ऽ | ऽ | ऽ | ऽ | ਨ |
| ਮ | — | — | ਮਪ | ਮਗ | — | — | ਰੁ | ਸ | — | | | | |
| ਪਾ | ऽ | ऽ | ਈऽ | ऽऽ | ऽ | ऽ | ऽ | ऽ | ऽ | —ਮਨ ਰੇ ਸੰਸਾ... | | | |

ਨੋਟ—ਇਹ ਕਾਲਿੰਗੜਾ ਰਾਗ ਦੀ ਬਹੁਤ ਸੁੰਦਰ ਤੇ ਪੁਰਾਤਨ ਸ਼ਬਦ ਰੀਤ ਹੈ। ਸ਼ਬਦ ਦੀਆਂ ਬਾਕੀ ਤੁਕਾਂ ਭੀ ਉਤੇ ਲਿਖੇ ਅਨੁਸਾਰ ਅੰਤਰੇ ਤੇ ਲਾਓ।

(ਕਾਲਿੰਗੜਾ ਰਾਗ ਸਮਾਪਤਿ)

# ਰਾਗ ਗੁਣਕਰੀ

| | | |
|---|---|---|
| ਵਾਦੀ—ਧੁ | ਠਾਟ—ਭੈਰਉ | ਸਮਾਂ—ਦਿਨ ਦਾ ਪਹਿਲਾ ਪਹਿਰ (ਅੰਮ੍ਰਿਤ ਵੇਲੇ) |
| ਸੰਵਾਦੀ—ਰੁ | ਜਾਤੀ—ਓਡਵ-ਓਡਵ | ਵਿਸ਼ੇਸ਼—'ਸ ਧੁ ਤੇ ਮ ਰੁ' ਦੀ ਸੁਰ-ਸੰਗਤੀ। |

ਆਰੋਹ—ਸ, ਰੁ ਮ ਪ ਧੁ, ਸਂ।

ਅਵਰੋਹ—ਸਂ ਧੁ, ਪ, ਮ ਰੁ, ਸ।

ਸ
ਪਕੜ—ਰੁ ਸ ਧੁ, ਸ, ਰੁਸ, ਮਪ, ਧੁ—ਪ ਮ ਰੁ, ਪ, ਮ ਰੁ, ਸ।

ਗੁਣਕਰੀ ਇਕ ਪ੍ਰਾਚੀਨ ਅਤੇ ਅਪ੍ਰਚਲਿਤ ਰਾਗ ਹੈ। ਸੰਸਕ੍ਰਿਤ ਗ੍ਰੰਥਾਂ ਵਿਚ ਜਿੱਥੇ ਇਸ ਦੇ ਗੁਣਕੇਲੀ, ਗੁਣਕਲੀ, ਗੁਣਕਰੀ, ਗੌਂਡਕਰੀ, ਗੌਂਡਗਿਰੀ ਅਤੇ ਗੁਣਕ੍ਰਿਯਾ ਆਦਿ ਨਾਮ ਲਿਖੇ ਹਨ, ਉਥੇ ਇਸ ਦੇ ਰਾਗ-ਸਰੂਪ ਸੰਬੰਧੀ ਕੁਝ ਮਤ-ਭੇਦ ਵੀ ਹਨ। ਜਿਵੇਂ—ਪੰਡਿਤ ਅਹੋਬਲ ਆਪਣੇ 'ਸੰਗੀਤ ਪਾਰਿਜਾਤ' ਵਿਚ ਲਿਖਦਾ ਹੈ, "ਰਿਧ ਕੋਮਲ ਸੰਯੁਕਤਾ ਗਨਿ ਵਰਜਯਾ ਗੁਣਕ੍ਰਿਯਾ। ਧੈਵਤੋਂ ਸੰਯੁਕਤਾ ਕਵਚਿਦ ਗੰਧਾਰ ਸੰਯੁਕਤਾ॥" ਇਹ ਆਧੁਨਿਕ ਪ੍ਰਚਲਿਤ ਰਾਗ ਦਾ ਸਰੂਪ ਹੈ। ਪਰ ਪੰ: ਰਾਮਾਮਾਤਯ, ਸੋਮਨਾਥ ਆਦਿ ਸੰਗੀਤ ਕਰਤਾ ਇਸ ਵਿਚ ਧੈਵਤ ਵਰਜਿਤ ਖਾੜਵ ਜਾਤੀ ਦਾ ਰਾਗ ਮੰਨਦੇ ਹਨ। ਇਨ੍ਹਾਂ ਤੋਂ ਇਲਾਵਾ ਪੰ: ਦਾਮੋਦਰ ਆਪਣੇ 'ਸੰਗੀਤ ਦਰਪਣ' ਵਿਚ ਲਿਖਦਾ ਹੈ, "ਰਿਧ ਹੀਨਾ ਗੁਣਕਿਰੀ ਔਡਵਾ ਪਰਿ ਕੀਰਤਿਤਾ। ਇਤਿਆਦਿ" ਇਹ 'ਗਾ-ਨੀ' ਦੀ ਥਾਂ 'ਰੇ-ਧਾ' ਵਰਜਿਤ ਓਡਵ ਜਾਤੀ ਮੰਨਦਾ ਹੈ। ਪੁੰਡਰੀਕ ਵਿੱਠਲ ਅਤੇ ਭਾਵ ਭੱਟ ਓਡਵ-ਖਾੜਵ ਅਤੇ ਬਾਕੀ ਸੰਗੀਤ "ਸਾਰਾਮ੍ਰਿਤ, ਚਤੁਰਦੰਡਿਪ੍ਰਕਾਸ਼ਕਾ, ਕਲਪਦਰੁਮਾਂਕੁਰ, ਰਾਗ ਤਰੰਗਣੀ" ਆਦਿ ਦੇ ਕਰਤਾ ਇਸ ਨੂੰ ਸੰਪੂਰਣ ਜਾਤੀ ਦਾ ਰਾਗ ਮੰਨਦੇ ਹਨ। ਸੋ, ਉਤੇ ਲਿਖੇ ਅਨੁਸਾਰ ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਭੀ ਇਸ ਦੇ ਭਿੰਨ-ਭਿੰਨ ਰੂਪ ਦਿਖਾਈ ਦਿੰਦੇ ਹਨ।

ਇਸ ਸਮੇਂ ਪ੍ਰਚਲਿਤ ਗੁਣਕਰੀ ਦੋ ਵੱਖੋ-ਵੱਖ ਠਾਟਾਂ ਵਿਚ ਗਾਈ ਜਾਂਦੀ ਹੈ। ਇਕ ਬਿਲਾਵਲ ਠਾਟ ਵਿਚ ਅਤੇ ਇਕ ਭੈਰਉ ਠਾਟ ਵਿਚ, ਬਿਲਾਵਲ ਠਾਟ ਦੀ ਗੁਣਕਰੀ ਨੂੰ ਅਕਸਰ ਗੁਣਕਲੀ ਆਖਦੇ ਹਨ। ਜੋ ਕਲਿਆਣ ਤੇ ਬਿਲਾਵਲ ਦੇ ਸੁਮੇਲ ਨਾਲ ਬਣੀ ਹੈ, ਉਸ ਦੇ ਵੀ ਦੋ ਪ੍ਰਕਾਰ ਮੰਨੇ ਗਏ ਹਨ—(੧) ਮੱਧਮ ਵਰਜਿਤ ਖਾੜਵ ਪ੍ਰਕਾਰ, (੨) ਸੰਪੂਰਣ ਪ੍ਰਕਾਰ, ਉਂਜ ਮੱਧਮ ਇਸ ਵਿਚ ਘੱਟ ਲਗਦਾ ਹੈ। ਇਸ ਦੇ ਪੂਰਵਾਂਗ ਵਿਚ ਕਲਿਆਣ ਅਤੇ ਉਤ੍ਰਾਂਗ ਵਿਚ ਬਿਲਾਵਲ ਅੰਗ ਦਿਖਾਈ ਦਿੰਦਾ ਹੈ। ਜਿਵੇਂ—

ਨ
"ਸ, ਗ ਰ ਸ, ਨ਼ ਧ਼ ਪ਼, ਸ—ਗ ਰ ਨ਼ ਰ ਸ, ਗਪ, ਧ ਨ ਧ ਸਂ—ਧ ਪ, ਗ ਰ, ਗ ਪ ਧ ਪ, ਗ ਪ ਮ ਗ, ਮ ਰ ਸ"।

ਭੈਰਉ ਠਾਟ ਦੀ ਗੁਣਕਰੀ ਦਾ ਵੇਰਵਾ ਇਸ ਪ੍ਰਕਾਰ ਹੈ :—

ਪ੍ਰਾਚੀਨ ਕਾਲ ਤੋਂ ਹੀ ਗੁਣਕਰੀ ਮਾਲਵ ਗੌਂਡ, ਗੌਰੀ ਮੇਲ (ਭੈਰਉ ਠਾਟ) ਦਾ ਰਾਗ ਮੰਨਿਆ ਗਿਆ ਹੈ। ਹੁਣ ਵੀ ਇਹ ਭੈਰਉ ਠਾਟ ਵਿਚ ਹੀ ਗਾਇਆ ਜਾਂਦਾ ਹੈ। ਜਾਤੀ ਇਸ ਦੀ 'ਗਾ-ਨੀ' ਵਰਜਿਤ ਓਡਵ-ਓਡਵ, ਵਾਦੀ ਧੈਵਤ, ਸੰਵਾਦੀ ਰਿਖਭ ਅਤੇ ਗਾਉਣ ਦਾ ਸਮਾਂ ਦਿਨ ਦਾ ਪਹਿਲਾ ਪਹਿਰ (ਅੰਮ੍ਰਿਤ ਵੇਲਾ) ਹੈ।

ਗੁਣਕਰੀ, ਜੋਗੀਆ ਅਤੇ ਦੱਖਣੀ ਸਾਵੇਰੀ ਇਕੋ ਸ੍ਰੇਣੀ ਦੇ ਰਾਗ ਹਨ। ਇਹ ਐਸੇ ਰਾਗ ਹਨ ਜਿਨ੍ਹਾਂ ਨੂੰ ਚੰਗੇ ਗਾਇਕ ਹੀ ਅਕਸਰ ਗਾਉਂਦੇ ਹਨ। ਕਿਉਂਕਿ ਇਨ੍ਹਾਂ ਨੂੰ ਵਖੋ-ਵਖ ਕਰਕੇ ਗਾਉਣਾ ਸਾਧਾਰਨ ਗਾਉਣ ਵਾਲੇ ਦਾ ਕੰਮ ਨਹੀਂ, ਐਸੇ ਰਾਗਾਂ ਨੂੰ ਚੰਗੇ ਸੁਲਝੇ ਹੋਏ ਵਿਦਵਾਨ ਹੀ ਗਾ-ਬਜਾ ਸਕਦੇ ਹਨ ਜਿਹੜੇ ਰਾਗਾਂ ਦੇ ਨਿਯਮ ਚੰਗੀ ਤਰ੍ਹਾਂ ਸਮਝਦੇ ਅਤੇ ਰਿਆਜ਼ ਕਰਦੇ ਹਨ।

ਗੁਣਕਰੀ ਦੇ ਨੇੜੇ ਦਾ ਰਾਗ ਜੋਗੀਆ ਹੈ। ਪਰ ਗੁਣਕਰੀ ਦੀ ਜਾਤੀ ਓਡਵ-ਓਡਵ ਅਤੇ ਜੋਗੀਆ ਓਡਵ-ਖਾੜਵ ਜਾਤੀ ਦਾ ਰਾਗ ਹੈ। ਇਸ ਤੋਂ ਇਲਾਵਾ ਜੋਗੀਆ ਦਾ ਵਾਦ-ਸੰਵਾਦ 'ਮੱਧਮ-ਖੜਜ' ਅਤੇ ਗੁਣਕਰੀ ਦਾ 'ਧਾ-ਰੇ' ਹੈ। ਨਾਲੇ ਜੋਗੀਆ ਆਸਾਵਰੀ ਅੰਗ ਨਾਲ ਗਾਇਆ ਜਾਂਦਾ ਹੈ ਅਤੇ ਗੁਣਕਰੀ ਨੂੰ ਭੈਰਉ ਅੰਗ ਨਾਲ ਗਾਉਂਦੇ ਹਨ। ਜੋਗੀਆ ਵਿਚ 'ਧਾ ਮਾ' ਦੀ ਸੁਰ ਸੰਗਤੀ ਅਤੇ ਮੱਧਮ ਤੇ ਨਿਆਸ ਹੈ, ਪਰ ਗੁਣਕਰੀ ਵਿਚ 'ਮਾ ਰੇ' ਦੀ ਸੰਗਤੀ ਅਤੇ ਰਿਖਭ ਤੇ ਠਹਿਰਾਉ ਹੈ। ਜੋਗੀਆ ਦਾ ਸੁਰ-

ਸ                                  ਨੁ—  ਮ
ਰੂਪ "ਸ, ਰੁ ਮ, ਪ ਧੁ ਸਂ—ਸਂ, ਨ ਧੁ, ਪ, ਧੁ—ਮ, ਰੁ ਸ" ਇਸ ਪ੍ਰਕਾਰ ਹੈ। ਇਸੇ ਵਿਚ ਤੀਵਰ ਗੰਧਾਰ ਲਾਉਣ ਨਾਲ ਕਰਨਾਟਕ 'ਸਾਵੇਰੀ' ਰਾਗ ਹੋ ਜਾਵੇਗਾ। ਉਂਜ ਸਾਵੇਰੀ ਦਾ ਵਾਦ-ਸੰਵਾਦ 'ਪੰਚਮ-ਖੜਜ' ਮੰਨਿਆ ਗਿਆ ਹੈ।

ਗੁਣਕਰੀ ਦੀ ਪ੍ਰਕ੍ਰਿਤੀ ਗੰਭੀਰ ਤੇ ਸਾਂਤ ਰਸ ਹੋਣ ਕਰਕੇ ਇਸ ਵਿਚ ਬਿਲੰਬਿਤ ਲਯ ਦੇ

ਸ                              ਸ
ਖਿਆਲ ਬਹੁਤ ਚੰਗੇ ਲਗਦੇ ਹਨ। ਇਸ ਦਾ ਚਲਨ "ਸ ਰੁ, ਰੁਸ ਧੁ—ਪ, ਮ ਪ ਧੁ, ਸ—ਸਰੁ, ਰੁ ਸ, ਮ ਪ ਧੁ, ਸਂ—ਸਂ ਧੁ, ਪ, ਮ ਪ ਧੁ ਪ ਮ ਰੁ, ਪ ਮ ਰੁ, ਸ" ਇਸ ਪ੍ਰਕਾਰ ਹੁੰਦਾ ਹੈ। ਇਹ ਤਿੰਨਾਂ ਸਪਤਕਾਂ ਵਿਚ ਬਾਖੂਬੀ ਗਾਇਆ ਜਾਂਦਾ ਹੈ, ਇਹ ਬਹੁਤ ਮਨੋਹਰ ਤੇ ਭਗਤੀ ਰਸ ਰਾਗ ਹੈ। ਇਸ ਨੂੰ ਆਲਾਪ ਪ੍ਰਧਾਨ ਰਾਗ ਮੰਨਿਆ ਗਇਆ ਹੈ, ਇਸੇ ਕਰਕੇ ਕਈ ਗਾਇਕ ਤਾਨ ਨਹੀਂ ਲਾਉਂਦੇ। ਭਾਵ, ਤਾਨ ਲਾਉਣ ਨਾਲ ਇਸ ਦੀ ਗੰਭੀਰਤਾ ਲੁਪਤ ਹੋ ਜਾਂਦੀ ਹੈ।

## ਸੁਰ-ਵਿਸਥਾਰ (ਆਲਾਪ)

ਸ ਸ        ਸ    ਪ ਪ    ਸ    —    ਪ    ਸ
੧. ਸ—ਰੁ ਰੁਸ—ਰੁਸਧੁ—ਸ, ਸਰੁਸ—ਧੁ—ਪ, ਧੁ ਧੁਸ—ਧੁਰੁ—ਸ ਧੁ—ਪ, ਮਪ ਧੁਸ—ਰੁ—

ਸ   ਮ ਸ   ਪ
ਰੁ ਮ, ਰੁ ਰੁਸਧੁ—ਧੁਸ—।

ਪ਼ ਪ਼ ਪ਼ ਪ਼ ਸ ਸ ਸ ਮ ਸ ਸ ਸ ਪ
੨. ਸਰੁਸਧੁ —ਧੁ, ਧੁਪ਼ —ਮ਼ਪ਼ ਧੁ, ਧੁਸ—ਧੁਰੁ – ਰੁ ਰੁਸ—ਮਪ, ਮਰੁ – ਰੁਸ – ਰੁ ਰੁਮ, ਮਪ—ਧੁ—

ਪ ਪ ਸ ਸ ਪ਼ ਪ਼ ਸ ਪ ਪ ਪ ਮ ਸ
ਧੁਪ, ਧੁਮਰੁ—ਰੁ ਧੁ – ਧੁ, ਧੁਸ – ਰੁਸ—ਮਪ ਧੁ, ਧੁ, ਪ, ਧੁਮਪ ਰੁ—ਰੁਸ— ।

ਸ ਪ਼ ਸ ਮ ਸ ਪ ਪ ਮ ਪ ਪ ਸ
੩. ਸ – ਧੁ—ਧੁਰੁ—ਰੁਸ, ਮਪਧੁਪ ਰੁ ਰੁਪ – ਮਪ ਧੁ, ਧੁ, ਪ, ਧੁਮ, ਪਰੁ ਰੁਮਪ ਧੁ ਧੁਪ ਮਰੁ ਰੁਸ—

ਪ ਪ ਪ ਮ ਪ ਸ ਸ ਪ਼ ਪ ਪ ਪ ਪ ਸ
ਮਪਧੁ—ਧੁ ਧੁਪ – ਧੁਪਮ, ਰੁ—ਪ, ਧੁਪਮਰੁ, ਰੁ ਰੁਸ—ਧੁ, ਧੁ, ਸ—ਸ ਧੁ – ਧੁ ਧੁਪ ਧੁਪਮਰੁ ਰੁ,

ਸ ਸ ਸ ਪ ਪ ਪ ਮ ਸ
ਰੁ, ਧੁ, ਧੁ, ਸ – ਧੁ ਧੁਪ, ਮਪਧੁ ਮ, ਰੁ, ਰੁਸ— ।

ਸ ਸ ਪ ਪ ਪ ਸਂ ਪ ਪ ਸਂ ਸਂ ਸਂ ਪ ਮ ਸ
੪. ਰੁ ਰੁ ਮਪ, ਧੁ —ਧੁ ਧੁਸਂ – ਸਂ ਧੁ – ਧੁ ਧੁਪ, ਸਂ—ਧੁਰੁਂ—ਰੁਂਮਂ – ਧੁ, ਧੁ ਮਪ ਰੁ ਰੁਸ—ਸ ਧੁ—
ਪ ਸਂ ਸਂ ਸਂ ਸਂ ਪ ਸਂ ਪ ਮ ਸ ਸ ਸ ਸ ਸ
ਧੁਸਂ —ਧੁਸਂਰੁਂਸਂਧੁ—ਧੁਰੁਂ—ਰੁਂ ਰੁਂਸਂ—ਰੁਂਸਂਧੁ—ਧੁਸਂ—ਰੁਂਸਂਧੁ—ਧੁਮਪਰੁ – ਰੁ ਰੁਸ—ਰੁਮ, ਰੁ ਰੁਸ
ਸ ਮ ਸ ਪ ਪ ਸਂ ਸਂ ਸਂ ਪ ਸਂ
—ਮਪਧੁਮਰੁ – ਰੁਪ – ਰੁ ਰੁਸ ਧੁ – ਧੁ, ਧੁ, ਪ ਸਂ – ਰੁਂ, ਰੁਂ, ਸਂ —ਰੁਂਸਂਧੁ—ਧੁਸਂ —ਮਪਧੁਸਂ, ਧੁਰੁਂਸਂ
ਸਂ ਸਂ ਪ ਮ ਮ ਸ ਸ
—ਧੁਸਂਰੁਂਸਂ ਧੁ —ਧੁਪਮਰੁ—ਰੁਮਪਧੁ ਰੁ —ਰੁ ਰੁਸ— ।

ਪ ਪ ਪ ਸਂ ਸਂ ਪ ਸਂ ਪ
੫. ਧੁ, ਧੁ, ਧੁ, ਸਂ —ਧੁਸਂ, ਧੁਰੁਂ—ਸਂ, ਧੁਮਪਸਂ – ਮਪਧੁਸਂ—ਰੁਂਸਂ – ਰੁਂਸਂਧੁ —ਪ, ਮਪਧੁ —ਧੁਪ, ਧੁਮਪਧੁ
ਸਂ ਸਂ ਸਂ ਮਂ ਸਂ ਸਂ ਸਂ ਪ ਮ ਪ ਪ ਸ
ਸਂਰੁਂ —ਰੁਂਸਂ – ਰੁਂ ਰੁਂਸਂ—ਮਂ, ਰੁਂ, ਰੁਂ, ਰੁਂਸਂ, ਮਂਪਂਮਂਰੁਂ —ਰੁਂਸਂਧੁ – ਧੁਪਮਰੁ—ਰੁਪ—ਧੁ ਧੁਪਮਰੁ—ਰੁ
ਸ ਸ ਰ ਮ ਪ ਧੁ ਸਂ ਸ ਸ
ਰੁਸ—ਰੁ, ਮ, ਪ, ਧੁ, ਸਂ, ਰੁਂਸਂ—ਮਂ -- ਮਂਰੁਂ, ਰੁਂਸਂ, ਸਂਧੁ, ਧੁਪ, ਪਮ, ਮਰੁ, ਰੁ ਰੁਸ—ਸਰੁਸ, ਸਰੁਮਰੁਸ,

ਪ ਸ
ਸਰੁਮਪਮਰੁਸ, ਸਰੁਮਪਧੁਪਮਰੁਸ, ਸਰੁਮਪਧੁਮਪਮਰੁਸ, ਸਰੁਮਪਧੁਸਂ, ਸਂਧੁਪ, ਧੁਪਮਰੁ, ਰੁਸ, ਮਪਧੁਸਂਰੁਂਸਂ,

ਸ ਪ ਮ ਸ
ਧੁਪਮਰੁਸ, ਸਰੁਸ ਮਪਧੁ ਧੁਸਂ—ਸਂਰੁਂਮਂ– ਰੁਂਰੁਂਸਂ, ਧੁਧੁ ਪਮ ਰੁਰੁਸ, ਧੁ ਧੁਪ ਧੁਮਪਰੁ—ਰੁ ਰੁਸ— ।

# ਗੁਣਕਰੀ ਰਾਗ ਦੀਆਂ ਤਾਨਾਂ (ਸ਼ਬਦ ਗੀਤ ਨੰ: ੧)

## ਅਸਥਾਈ

| | ੦ | ੩ | × | ੨ |
|---|---|---|---|---|
| ੧. | * ਤਉ ऽ ਕਾ | ਰ ਣ ਸਾ ਹਿ | ਸਰ ਮਪ ਧਪ ਮਪ | ਧਧ ਪਮ ਰਰ ਸਸ |
| ੨. | * · · · | ਸਰ ਸਸ, ਮਪ ਧਪ | ਧਸਂ ਰਂਸਂ ਰਂਰਂ ਸਂਸਂ | ਧਧ ਪਮ ਰਰ ਸਸ |
| ੩. | ਸਰ ਮਪ ਧਧ ਮਪ | ਧਸਂ ਰਂਸਂ ਰਂਰਂ ਸਂਸਂ | ਮਂਮਂ ਰਂਸਂ ਧਰਂ ਸਂਸਂ | ਧਪ ਮਪ ਰਰ ਸਸ |
| ੪. | * · · ·<br>ਰਂਸਂ, ਰਂਮਂ ਰਂਮਂ ਪਂਮਂ, | · · · ·<br>ਰਂਰਂ ਸਂਧ, ਸਂਸਂ ਧਪ, | ਸਰ ਸ,ਰ ਮਰ, ਮਪ<br>ਧਧ ਪਮ, ਪਪ ਮਰ, | ਮ,ਪ ਧਪ, ਧਸਂ ਧ,ਸਂ<br>ਮਮ ਰਸ ਰਰ ਸਸ |
| ੫. | * · · ·<br>ਰਂਰਂ ਸਂ,ਰਂ ਰਂਸਂ ਰਂਰਂ, | · · · ·<br>ਰਂਮਂ ਰਂਮਂ, ਸਂਰਂ ਸਂਧ, | ਰਰ ਸ,ਰ ਰਸ ਰਰ,<br>ਧਸਂ ਧਪ ਪਧ ਪਮ, | ਧਧ ਪ,ਧ ਧਪ ਧਧ<br>ਮਪ ਮਰ, ਰਮ ਰਸ |
| ੬. | * · · ·<br>ਧਸਂ ਸਂ,ਧ ਸਂਸਂ ਰਂਸਂ, | · · · ·<br>ਰਂਮਂ ਰਂਰਂ, ਸਂਰਂ ਸਂਸਂ, | ਧਸ ਸ.ਧ ਸਸ ਰਸ,<br>ਧਸਂ ਧਧ, ਪਧ ਪਪ, | ਮਪ ਪ,ਮ ਪਪ ਧਪ<br>ਮਪ ਮਮ ਸਰ ਸਸ |
| ੭. | ਧਰ ਸਸ, ਸਰ ਮਮ<br>ਸਂਧ, ਸਂਰਂ ਮਂਮਂ ਰਂਸਂ, | ਰਸ, ਰਮ ਪਪ ਮਰ,<br>ਰਂਸਂ ਧਸਂ, ਸਂਧ ਪਧ, | ਮਪ ਧਧ ਪਮ, ਪਧ<br>ਧਪ ਮਪ, ਪਮ ਰਮ, | ਸਂਸਂ ਧਪ, ਧਸਂ ਰਂਰਂ<br>ਮਰ ਸਰ, ਰਸ ਧਸ |

## ਅੰਤਰਾ

| | ੦ | ੩ | × | ੨ |
|---|---|---|---|---|
| ੧. | * ਖ ਲ ੜੀ | ਖ ਪ ਰੀ ऽ | ਸਂਰਂ ਸਂਸਂ ਧਧ ਪਮ | ਰਰ ਸਸ, ਮਪ ਧਸਂ |
| ੨. | * · · · | ਮਂਮਂ ਰਂਸਂ, ਰਂਰਂ ਸਂਧ, | ਸਂਸਂ ਧਪ, ਧਧ ਪਮ, | ਪਪ ਮਰ, ਮਮ ਰਸ |
| ੩. | ਮਪ ਧਪ ਸਂਰਂ ਸਂਸਂ | ਧਪ ਮਪ, ਰਰ ਸਸ, | ਸਰ ਮਮ, ਰਮ ਪਪ, | ਮਪ ਧਧ, ਪਧ ਸਂਸਂ |
| ੪. | * · · ·<br>ਧਸਂ ਰਂਧ ਸਂਰਂ ਧਸਂ | · · · ·<br>ਰਂਰਂ ਸਂਸਂ ਧਪ ਮਰ, | ਮਪ ਧ,ਮ ਪਧ ਮਪ<br>ਸਰ ਮਰ, ਰਮ ਪਮ, | ਧਧ ਪਮ ਰਰ ਸਸ<br>ਮਪ ਧਪ, ਪਧ ਰਂਸਂ |
| ੫. | * · ·<br>ਪਪ, ਮਪ ਮਮ ਰਮ, | · · · ·<br>ਰਰ ਸਰ, ਮਮ ਰਸ, | ਪਂਮਂ ਰਂਮਂ ਰਂਰਂ ਸਂਰਂ<br>ਪਪ ਮਰ, ਧਧ ਪਮ, | ਸਂਸਂ ਧਸਂ, ਧਧ ਪਧ<br>ਸਂਸਂ ਧਪ, ਰਂਰਂ ਸਂਧ |
| ੬. | ਧਧ ਪ,ਧ ਧਪ, ਧਧ<br>ਰਰ ਸਸ, ਸਰ ਸਸ, | ਪਪ ਮਮ ਰਰ ਸਸ,<br>ਰਮ ਰਰ, ਮਪ ਮਮ, | ਰਂਰਂ ਸਂ,ਰਂ ਰਂਸਂ, ਰਂਰਂ<br>ਪਧ ਪਪ, ਧਸਂ ਧਧ, | ਸਂਸਂ ਧਧ ਪਪ ਮਮ<br>ਸਂਰਂ ਸਂਸਂ, ਰਂਮਂ ਰਂਸਂ |
| ੭. | * · · ·<br>ਰਂਰਂ ਸਂ,ਰਂ ਰਂਸਂ ਰਂਰਂ,<br>ਮਮ ਰਮ ਮਰ ਮਮ, | · · · ·<br>ਸਂਸਂ ਧ,ਸਂ ਸਂਧ ਸਂਸਂ,<br>ਰਰ ਸ,ਰ ਰਸ ਰਰ, | · · · ·<br>ਧਧ ਪ,ਧ ਧਪ ਧਧ,<br>ਸਰ ਮਮ, ਰਮ ਪਪ, | ਮਂਮਂ ਰਂਮਂ ਮਂਰਂ ਮਂਮਂ,<br>ਪਪ ਮ,ਪ ਪਮ ਪਪ,<br>ਮਪ ਧਧ, ਪਧ ਸਂਸਂ |

## ੧. ਰਾਗ ਗੁਣਕਰੀ, ਤਿੰਨਤਾਲ (ਮੱਧਜ ਲਯ)

ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ॥
ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥
ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥
ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥
ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨੀ ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕ ਜਾਤਿ ਕੈਸੀ ॥੪॥

(ਆਸਾ ਮ: ੧, ਪੰਨਾ ੩੫੮)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | ਪ | | | | ਮ | | | |
| — | ਸ | — | ਸਰੁ | ਮ | ਮ | ਪ | ਮਪ | ਧੁ | — | ਪ | ਮ | ਰੁ | — | ਸ | — |
| ऽ | ਤਉ | ऽ | ਕਾऽ | ਰ | ਣ | ਸਾ | ਹਿऽ | ਬਾ | ऽ | ਰੰ | ਗ | ਰ | ऽ | ਤੇ | ऽ |
| ਸ | ਸ | ਸ | ਸ | ਰੁ | — | ਸ | — | ਧੁ | — | ਧੁ | ਧੁ | ਸ | — | ਸ | — |
| ਤੇਰੇ | ਨਾ | ਮ | ਅ | ਨੇ | ऽ | ਕਾ | ऽ | ਰੂ | ऽ | ਪ | ਅ | ਨੰ | ऽ | ਤਾ | ऽ |
| | | | | ਪ | | | | | | | | | | | |
| — | ਮ | ਮ | ਪ | ਧੁ | ਧੁ | ਸਂ | ਸਂ | ਧੁ | ਪ | ਮਪ | ਧੁਪ | ਮ | ਰੁ | ਸ | — |
| ऽ | ਕਹ | ਣ | ਨ | ਜਾ | ਹੀ | ਤੇ | ਰੇ | ਗ | ਣ | ਕੇऽ | ऽऽ | ਤੇ | ऽ | ऽ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ | | | ਪ | | | | | | | | | | | |
| | ਮ | ਪ | ਪ | ਧੁ | — | ਪ | ਧੁ | ਸਂ | ਸਂ | ਸਂ | — | ਰੁਂ | — | ਸਂ | — |
| | ਦੇ | ਵ | ਤਿ | ਆ | ऽ | ਦ | ਰ | ਸ | ਨ | ਕੈ | ऽ | ਤਾ | ऽ | ਈ | ऽ |
| — | ਧੁ | — | ਧੁ | ਸਂ | — | ਸਂ | — | ਧੁ | ਧੁ | ਰੁਂ | ਰੁਂ | ਸਂ | — | — | — |
| ऽ | ਦੂ | ऽ | ਖ | ਭੂ | ऽ | ਖ | ऽ | ਤੀ | ਰ | ਥ | ਕੀ | ਏ | ऽ | ऽ | ऽ |
| — | ਮ | ਪ | ਧੁ | ਸਂ | ਸਂ | — | ਸਂ | ਸਂ | ਰੁਂ | ਮਂ | — | ਰੁਂ | ਰੁਂ | ਸਂ | — |
| ऽ | ਜੋ | ऽ | ਗੀ | ਜ | ਤੀ | ऽ | ਜੁ | ਗ | ਤ | ਮਹਿ | ऽ | ਰ | ਹ | ਤੇ | ऽ |
| — | ਸਂ | ਸਂ | ਸਂ | ਧੁ | ਧੁ | ਪ | — | ਧੁ | ਮ | ਮਪ | ਧੁਪ | ਮ | ਰੁ | ਸ | — |
| ऽ | ਕਰ | ਕ | ਰ | ਭ | ਗ | ਵੇ | ऽ | ਭੇ | ऽ | ਖऽ | ਭऽ | ਏ | ऽ | ऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੨. ਰਾਗ ਗੁਣਕਰੀ, ਤਿੰਨਤਾਲ (ਮੱਧਜ ਲਯ)

ਸੁਕ੍ਰਿਤ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧॥
ਹਰਿ ਹਰਿ ਨਾਮੁ ਜਪਹੁ ਬਨਵਾਲੀ ॥
ਕਰਿ ਕਿਰਪਾ ਮੇਲਹੁ ਸਤ ਸੰਗਤਿ ਤੂਟਿ ਗਈ ਮਾਇਆ ਜਮਜਾਲੀ ॥੧॥ ਰਹਾਉ ॥
ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥੨॥
ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ॥ ਵਿਚਿ ਕਾਇਆ ਨਗਰ ਲਧਾ ਹਰਿ ਭਾਲੀ॥੩॥
ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥ ਜਨ ਨਾਨਕ ਤਾਰਹੁ ਨਦਰਿ ਨਿਹਾਲੀ ॥੪॥

(ਭੈਰਉ ਮ: ੪, ਪੰਨਾ ੧੧੩੪)

### ਅਸਥਾਈ

| 0 | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | ਪ | | | ਮ | | | ਸ | | | | | | | | |
| — | ਧੁ | ਪ | ਮ | ਰੁ | — | ਸ | ਰੁ | ਮ | — | ਮ | ਰੁ | ਮ | ਪ | ਮਪ | ਧੁ |
| | ਹਰਿ | ਹ | ਰਿ | ਨਾ | ऽ | ਮ | ਜ | ਪਹੁ | ऽ | ਬ | ਨ | ਵਾ | ऽ | ਲੀऽ | ऽ |
| | ਪ | | | ਮ | | | ਸ | | | | | | | | |
| — | ਧੁ | ਪ | ਮ | ਰੁ | — | ਸ | ਰੁ | ਮ | — | ਮ | ਪ | ਮ | ਰੁ | ਸ | — |
| ऽ | ਹਰਿ | ਹ | ਰਿ | ਨਾ | ऽ | ਮ | ਜ | ਪਹੁ | ऽ | ਬ | ਨ | ਵਾ | ऽ | ਲੀ | ऽ |
| | ਸ | | | | | | | ਸ | | ਸ | | ਮ | | | |
| — | ਧੁ | ਧੁ | ਪਧੁ | ਸ | — | ਸ | — | ਰੁ | — | ਰੁ | ਮ | ਰੁ | — | ਸ | ਸ |
| ऽ | ਕ | ਰ | ਕਿਰ | ਪਾ | ऽ | ਮੇ | ऽ | ਲਹੁ | ऽ | ਸ | ਤ | ਸੰ | ऽ | ਗ | ਤ |
| | | | | | | | | ਸੰ | | | | | | | |
| — | ਮ | ਪ | ਧੁ | ਸੰ | — | ਸੰ | — | ਧੁ | — | ਪ | ਮ | ਮ | ਪ | ਮਪ | ਧੁ |
| ऽ | ਤੂ | ਟ | ਗ | ਈ | ऽ | ਮਾ | ऽ | ਇਆ | ऽ | ਜ | ਮ | ਜਾ | ऽ | ਲੀऽ | ऽ |

ਪ
ऽ ਹਰਿ

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ | | | | | | | | | | | | | | |
| | ਧੁ | ਪਮ | ਮ | ਪ | ਪ | ਧੁ | ਪਧੁ | ਸੰ | ਸੰ | ਸੰ | ਸੰ | ਰੁੰ | — | ਸੰ | — |
| | ਸੁ | ਕ੍ਰਿऽ | ਤ | ਕ | ਰ | ਣੀ | ਸਾऽ | ऽ | ਰ | ਜ | ਪ | ਮਾ | ऽ | ਲੀ | ऽ |
| | | | | | | | | ਸੰ | | | | | | | |
| — | ਸੰ | ਰੁੰ | ਮੰ | ਰੁੰ | — | ਸੰ | ਸੰ | ਧੁ | — | ਪ | ਮ | ਮ | ਪ | ਮਪ | ਧੁ |
| ऽ | ਹਿ | ਰ | ਦੈ | ਫੇ | ऽ | ਰ | ਚ | ਲੈ | ऽ | ਤੁ | ਧ | ਨਾ | ऽ | ਲੀऽ | ऽ |

ਧ
ਪ ਧੁ
ऽ ਹਰਿ... —ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੩. ਰਾਗ ਗੁਣਕਰੀ, ਤਿੰਨਤਾਲ (ਮੱਧਜ ਲਯ)

ਰੇ ਮਨ ਓਟ ਲੇਹੁ ਹਰਿਨਾਮਾ ॥
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ ਰਹਾਉ ॥
ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥
ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥੧॥
ਅਜਾਮਲ ਕਉ ਅੰਤਿ ਕਾਲ ਮਹਿ ਨਾਰਾਇਣ ਸੁਧਿ ਆਈ ॥
ਜਾ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥
ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥
ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥੩॥

(ਰਾਮਕਲੀ ਮ: ੯, ਪੰਨਾ ੯੦੧)

### ਅਸਥਾਈ

| ੩ | | | | × | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| | | | | ਪ | | | | | | | | ਮ | | | |
| ਸ | ਪ | ਮ | ਪ | ਧੁ | — | ਪ | ਮ | ਰੁ | — | ਪ | ਮ | ਰੁ | — | ਸ | — |
| ਽ | ਰੇ | ਮ | ਨ | ਓ | ਽ | ਟ | ਲੇ | ਹੁ | ਽ | ਹ | ਰਿ | ਨਾ | ਽ | ਮਾ | ਽ |
| | ਸ | | | | | | | ਸ | ਸ | | | ਮ | | | |
| — | ਧੁ. | — | ਧੁ. | ਸ | ਸ | ਸ | ਸ | ਰੁ | ਰੁ | ਮ | ਮ | ਰੁ | — | ਸ | — |
| ਽ | ਜਾ | ਽ | ਕੈ | ਸਿ | ਮ | ਰ | ਨ | ਦੁ | ਰ | ਮ | ਤ | ਨਾ | ਽ | ਸੈ | ਽ |
| | | | | | | ਪ | ਪ | ਧੁ | | | | | | | |
| — | ਸ | ਮ | ਮ | ਪ | ਪ | ਧੁ | ਧੁ | ਸਂ | — | ਧੁ | ਪ | ਮਪ | ਧੁਪ | ਮ | ਰੁ |
| ਽ | ਪਾ | ਽ | ਵਹਿ | ਪ | ਦ | ਨਿ | ਰ | ਬਾ | ਽ | ਽ | ਽ | ਨਾ਽ | ਽਽ | ਽ | ਽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ | | | | | | | | | | | | | | |
| | ਮ | ਪ | ਧੁ | ਸਂ | — | ਸਂ | ਸਂ | ਧੁ | ਧੁ | ਸਂ | — | ਰੁਂ | — | ਸਂ | — |
| | ਬ | ਡ | ਭਾ | ਗੀ | ਽ | ਤਿ | ਹ | ਜ | ਨ | ਕਉ | ਽ | ਜਾ | ਽ | ਨਹੁ | ਽ |
| | ਸਂ | | | | | | | | | | | ਸਂ | | | |
| — | ਧੁ | ਧੁ | ਧੁ | ਸਂ | — | ਸਂ | ਸਂ | ਰੁਂ | — | — | — | ਧੁ | ਰੁਂ | ਸਂ | — |
| ਽ | ਜੋ | ਹ | ਰਿ | ਕੇ | ਽ | ਗੁ | ਨ | ਗਾ | ਽ | ਽ | ਽ | ਵੈ | ਽ | ਽ | ਽ |
| | | | | ਸਂ | | | | | | | | | | | |
| — | ਸਂ | ਸਂ | ਸਂ | ਧੁ | ਧੁ | ਪ | — | ਮ | — | ਪਧੁ | ਪ | ਮ | ਰੁ | ਸ | — |
| ਽ | ਜਨ | ਮ | ਜ | ਨ | ਮ | ਕੇ | ਽ | ਪਾ | ਽ | ਪ਽ | ਖੋ | ਇ | ਽ | ਕੈ | ਽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਧੁ | | | | | | | |
| — | ਸ | ਮ | ਮ | ਪ | — | ਧੁ | ਧ | ਸਂ | — | ਧੁ | ਪ | ਮਪ | ਧੁਪ | ਮ | ਰੁ |
| ऽ | ਫੁ | ਨ | ਬੈ | ਕੁੰ | ऽ | ਠ | ਜਿ | ਧਾ | ऽ | ऽ | ऽ | ਵੈऽ | ऽऽ | ऽ | ऽ |

ਸ
ऽ —ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੪. ਰਾਗ ਗੁਣਕਰੀ, ਤਿੰਨਤਾਲ (ਮੱਧਜ ਲਯ)

ਨਮਸਕਾਰ ਤਾ ਕਉ ਲਖ ਬਾਰ ॥ ਇਹੁ ਮਨੁ ਦੀਜੈ ਤਾ ਕਉ ਵਾਰਿ ॥
ਸਿਮਰਨਿ ਤਾ ਕੈ ਮਿਟਹਿ ਸੰਤਾਪ ॥ ਹੋਇ ਅਨਦੁ ਨ ਵਿਆਪਹਿ ਤਾਪ ॥੧॥
ਐਸੋ ਹੀਰਾ ਨਿਰਮਲ ਨਾਮ ॥ ਜਾਸੁ ਜਪਤ ਪੂਰਨ ਸਤਿ ਕਾਮ ॥੧॥ ਰਹਾਉ ॥
ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ ॥
ਅਨਿਕ ਭਗਤ ਜਾ ਕੇ ਚਰਨ ਪੂਜਾਰੀ ॥ ਸਗਲ ਮਨੋਰਥ ਪੂਰਨਹਾਰੀ ॥੨॥
ਖਿਨ ਮਹਿ ਊਣੇ ਸੁਭਰ ਭਰਿਆ ॥ ਖਿਨ ਮਹਿ ਸੂਕੇ ਕੀਨੇ ਹਰਿਆ ॥
ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ ॥ ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ ॥੩॥
ਸਭ ਮਹਿ ਏਕੁ ਰਹਿਆ ਭਰਪੂਰਾ ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥
ਹਰਿ ਕੀਰਤਨੁ ਤਾ ਕੋ ਆਧਾਰੁ ॥ ਕਹੁ ਨਾਨਕ ਜਿਸੁ ਆਪਿ ਦਇਆਰੁ ॥੪॥
(ਭੈਰਉ ਮ: ੫, ਪੰਨਾ ੧੧੪੨)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| ਪ | | | | | | | | ਸ | | | | | | | |
| ਮ | ਪ | ਧੁ | ਪ | ਮ | ਰੁ | ਸ | — | ਧੁ | ਧੁ | ਸ | ਸ | ਰੁ | — | ਸ | — |
| ਐ | ऽ | ਸੋ | ऽ | ਹੀ | ऽ | ਰਾ | ऽ | ਨਿ | ਰ | ਮ | ਲ | ਨਾ | ऽ | ਮ | ऽ |
| | | | | ਪ | | | | | | | | ਮ | | | |
| ਮ | — | ਪ | ਧੁ | ਧੁ | ਰੁਂ | ਸਂ | — | ਧੁ | ਪ | ਮ | ਪ | ਰੁ | — | ਸ | — |
| ਜਾ | ऽ | ਸ | ਜ | ਪ | ਤ | ਪੂ | ऽ | ਰ | ਨ | ਸ | ਭ | ਕਾ | ऽ | ਮ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | | | | ਪ | | | | | | | | | | | |
| ਮ | ਮ | ਪ | ਪ | ਧੁ | ਧੁ | ਪ | ਧੁ | ਸਂ | — | ਸਂ | ਸਂ | ਰੁਂ | — | ਸਂ | — |
| ਨ | ਮ | ਸ | ਕਾ | ऽ | ਰ | ਤਾ | ऽ | ਕਉ | ऽ | ਲ | ਖ | ਬਾ | ऽ | ਰ | ऽ |
| ਧੁ | ਧੁ | ਧੁ | ਧੁ | ਸਂ | — | ਸਂ | ਸਂ | ਧੁ | — | ਰੁਂ | — | ਸਂ | — | ਸਂ | — |
| ਇ | ਹੁ | ਮ | ਨ | ਦੀ | ऽ | ਜੈ | ऽ | ਤਾ | ऽ | ਕਉ | ऽ | ਵਾ | ऽ | ਰ | ऽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਸਂ | | | ਮਂ | | | | | | | | | | | |
| ਸਂ | ਰੁਂ | ਮਂ | ਮਂ | ਰੁਂ | — | ਸਂ | — | ਧੁ | ਸਂ | — | ਸਂ | ਰੁਂ | — | ਸਂ | — |
| ਸਿ | ਮ | ਰ | ਨ | ਤਾ | ਽ | ਕੈ | ਽ | ਮਿ | ਟਹਿ | ਽ | ਸੈਂ | ਤਾ | | ਪ | ਽ |
| ਪ | | | | | | | | | | | | ਮ | | | |
| ਧੁ | — | ਪ | ਧੁ | ਸਂ | — | ਧੁ | ਪ | ਮ | — | ਪ | ਮ | ਰੁ | — | ਸ | — |
| ਹੋ | ਽ | ਇ | ਅ | ਨੰ | ਽ | ਦ | ਨ | ਵਿਆ | ਽ | ਪਹਿ | ਽ | ਤਾ | ਽ | ਪ | ਽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੫. ਰਾਗ ਗੁਣਕਰੀ, ਰੂਪਕ (ਮੱਧ ਲਯ)

ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ ॥
ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ॥
ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ ॥
ਮਾਗਹਿ ਨਾਮੁ ਪਾਇ ਇਹੁ ਭਿਖਿਆ ਤੇਰੇ ਦਰਸ ਕਉ ਕੁਰਬਾਣੈ ॥
ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥੧੩॥

(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੬)

### ਅਸਥਾਈ

| | | | | | | | | | | | | | |
|---|---|---|---|---|---|---|---|---|---|---|---|---|---|
| ⊕ | | | ੧ | | ੨ | | ⊕ | | | ੧ | | ੨ | |
| ਸ | | | | | | | | | | | | | |
| ਰੁ | — | ਰੁ | ਸ | ਸ | ਸ | ਸ | ਧੁ | — | ਪਧੁ | ਸ | — | ਸ | — |
| ਤੇ | ਽ | ਰੀ | ਗ | ਤ | ਮਿ | ਤ | ਤੂ | ਽ | ਹੈ਽ | ਜਾ | ਽ | ਣਹਿ | ਽ |
| | | | ਸ | | | | | | | ਮ | | | |
| ਸ | ਰੁ | ਸ | ਮ | — | ਪ | ਧੁ | ਮ | ਪ | ਮ | ਰੁ | — | ਸ | — |
| ਕਿਆ | ਽ | ਕੋ | ਆ | ਽ | ਖ | ਵ | ਖਾ | ਽ | ਽ | ਣੈ | ਽ | ਽ | ਽ |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪ | | | ਪ | | | | | | | | | | |
| ਮ | ਪ | ਪ | ਧੁ | ਧੁ | ਪ | ਧੁ | ਸਂ | — | ਸਂ | ਧੁ | ਰੁਂ | ਸਂ | ਸਂ |
| ਆ | ਽ | ਪੇ | ਗੁ | ਪ | ਤਾ | ਽ | ਆ | ਽ | ਪੇ | ਪ | ਰ | ਗ | ਟ |
| ਸਂ | | | | | | | | | | ਮ | | | |
| ਰੁਂ | — | ਰੁਂ | ਸਂ | ਸਂ | ਧੁ | ਪ | ਮ | — | ਪ | ਰੁ | — | ਸ | — |
| ਆ | ਽ | ਪੇ | ਸ | ਭ | ਰੰ | ਗ | ਮਾ | ਽ | ਽ | ਣੈ | ਽ | ਽ | ਽ |

—ਬਾਕੀ ਤੁਕਾਂ ਅੰਤਰੇ ਤੇ ਲਾਓ।

## ੬. ਰਾਗ ਗੁਣਕਰੀ, ਰੂਪਕ (ਮੱਧਜ ਲਯ)

ਤੋ ਸੋ ਨ ਨਾਥ ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ ਨ ਮੋ ਸੋ ਭਿਖਾਰੀ ॥
ਤੋ ਸੋ ਨ ਦੀਨ ਦਯਾਲ ਨ ਮੋ ਸਰਿ, ਮੋ ਸੋ ਅਗਜਾਨਿ ਨ ਤੋ ਸੋ ਬਿਚਾਰੀ ॥
ਮੋ ਸੋ ਨ ਪਤਿਤ ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ ॥
ਮੇਰੇ ਹੈਂ ਅਵਗੁਨ ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ ॥੫੫੮॥
(ਕਬਿੱਤ ਸਵੈਯੇ, ਭਾਈ ਗੁਰਦਾਸ ਜੀ)

### ਅਸਥਾਈ

| | | | | | | | | | | | | | |
|---|---|---|---|---|---|---|---|---|---|---|---|---|---|
| ⊕ | | | ੧ | | ੨ | | ⊕ | | | ੧ | | ੨ | |
| ਪ | | | ਪ | | | | | | | ਮ | | | |
| ਮ | ਪ | ਪ | ਧੁ | — | ਪ | ਪ | ਮ | ਮ | ਪ | ਰੁ | — | ਸ | ਸ |
| ਤੋ | ਸੋ | ਨ | ਨਾ | ऽ | ਥ | ਅ | ਨਾ | ਥ | ਨ | ਮੋ | ऽ | ਸ | ਰ |
| ਧੁ̣ | ਧੁ̣ | ਧੁ̣ | ਸ | ਸ | — | ਸ | ਰੁ | ਰੁ | ਮ | ਰੁ | — | ਸ | — |
| ਤੋ | ਸੋ | ਨ | ਦਾ | ਨੀ | ऽ | ਨ | ਮੋ | ਸੋ | ਭਿ | ਖਾ | ऽ | ਰੀ | ऽ |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪ | | | | | | | | | | ਸਂ | | | |
| ਮ | ਪ | ਧੁ | ਸਂ | — | ਸਂ | ਸਂ | ਧੁ | ਧੁ | ਧੁ | ਰੁਂ | — | ਸਂ | ਸਂ |
| ਮੋ | ਸੋ | ਨ | ਦੀ | ऽ | ਨ | ਦ | ਯਾ | ਲ | ਨ | ਤੋ | ऽ | ਸ | ਰ |
| | | | | | | | | | | ਮ | | | |
| ਸਂ | ਰੁਂ | ਸਂ | ਧੁ | — | ਪ | ਪ | ਮ | ਪ | ਮ | ਰੁ | — | ਸ | — |
| ਮੋ | ਸੋ | ਅ | ਗਜਾ | ऽ | ਨੀ | ਨ | ਤੋ | ਸੋ | ਬਿ | ਚਾ | ऽ | ਰੀ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੭. ਰਾਗ ਗੁਣਕਰੀ, ਰੂਪਕ (ਮੱਧਜ ਲਯ)

ਸੋ ਕਿਮ ਮਾਨਸ ਰੂਪ ਕਹਾਏ ॥
ਸਿਧ ਸਮਾਧ ਸਾਧ ਕਰ ਹਾਰੇ ਕਯੋਂਹੂੰ ਨ ਦੇਖਨ ਪਾਏ ॥੧॥ ਰਹਾਉ ॥
ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ ॥
ਬੇਦ ਪੁਰਾਨ ਹਾਰ ਹਠ ਛਾਡਿਓ ਤਦਪਿ ਧਿਆਨ ਨ ਆਏ ॥੧॥
ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ ॥
ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥੨॥
ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ ॥
ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ ॥੩॥ (ਸ਼ਬਦ ਹਜ਼ਾਰੇ ਪਾ: ੧੦)

## ਅਸਥਾਈ

| ⊕ | | | ੧ | | ੨ | | ⊕ | | | ੧ | | ੨ | |
|---|---|---|---|---|---|---|---|---|---|---|---|---|---|
| ਸ | | | | | | | ਸ | | | | | | |
| ਰੁ | ਰੁ | ਰੁ | ਸ | — | ਰੁ | ਸ | ਧੁ | ਧੁ | ਪਧੁ | ਸ | — | ਸ | — |
| ਸੋ | ਕਿ | ਮ | ਮਾ | ऽ | ਨ | ਸ | ਰੂ | ਪ | ऽਕ | ਹਾ | ऽ | ਏ | ऽ |
| | | | | | | | ਸ | | | ਸ | | | |
| ਰੁ | ਰੁ | ਰੁਸ | ਰੁ | — | ਸ | — | ਧੁ | ਧੁ | ਧੁ | ਰੁ | — | ਸ | — |
| ਸਿ | ਧ | ऽਸ | ਮਾ | ऽ | ਧ | ऽ | ਸਾ | ਧ | ਕਰ | ਹਾ | ऽ | ਰੇ | ऽ |
| | | | ਸ | | | | | | | ਮ | | | |
| ਰੁ | ਸ | — | ਧੁ | — | ਪ | ਪ | ਮ | ਪ | ਮ | ਰੁ | — | ਸ | — |
| ਕ | ਧੋਂ | ऽ | ਹੂੰ | ऽ | ऽ | ਨ | ਦੇ | ਖ | ਨ | ਪਾ | ऽ | ਏ | ऽ |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | ਸਂ | | | | | | | | | | |
| ਪ | ਪ | ਪ | ਧੁ | — | ਧੁ | ਪਧੁ | ਸਂ | ਸਂ | ਸਂ | ਸਂ | — | ਸਂ | — |
| ਨਾ | ਰ | ਦ | ਬਿਆ | ऽ | ਸ | ऽਪ | ਰਾ | ਸ | ਰ | ਧ੍ਰੂਅ | ऽ | ਸੇ | ऽ |
| ਸਂ | | | | | | | ਸਂ | | | | | | |
| ਧੁ | ਧੁ | ਧੁ | ਸਂ | — | ਸਂ | ਸਂ | ਰੁਂ | — | — | ਸਂਧੁ | ਰੁਂ | ਸਂ | — |
| ਧਿਆ | ਵ | ਤ | ਧਿਆ | ऽ | ਨ | ਲ | ਗਾ | ऽ | ऽ | ऽऽ | ऽ | ਏ | ऽ |
| ਸਂ | | | | | | | ਸਂ | | | | | | |
| ਰੁਂ | ਰੁਂ | ਸਂਰੁਂ | ਸਂ | — | ਸਂ | — | ਧੁ | ਧੁ | ਪਧੁ | ਪ | ਧੁ | ਪ | — |
| ਬੇ | ਦ | ऽਪੁ | ਰਾ | ऽ | ਨ | ऽ | ਹਾ | ਰ | ਹਨ | ਛਾ | ऽ | ਡਿਓ | ऽ |
| | | | ਸਂ | | | | | | | ਮ | | | |
| ਸਂ | ਸਂ | ਸਂ | ਧੁ | — | ਪ | ਪ | ਮ | ਪ | ਮ | ਰੁ | — | ਸ | — |
| ਤ | ਦ | ਪ | ਧਿਆ | ऽ | ਨਂ | ਨ | ਆ | ऽ | ऽ | ऽ | ऽ | ਏ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੮. ਰਾਗ ਗੁਣਕਰੀ, ਸੂਲਫ਼ਾਕ (ਦਰੁੱਤ ਲਯ)

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥
ਕਾਰਣਿ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥
ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥

(ਰਾਮਕਲੀ ਮ: ੫, ਪੰਨਾ ੮੮੫)

### ਅਸਥਾਈ

| X | | ੦ | | ੨ | | ੩ | | ੦ | |
|---|---|---|---|---|---|---|---|---|---|
| ਸ | ਸ | ਮ | ਮ | ਪ | ਧੁ | ਧੁ | ਪ | — | ਪ |
| ਕੋ | ਈ | ਬੋ | ਲੈ | ਰਾ | ऽ | ਮ | ਰਾ | ऽ | ਮ |
| ਮ | — | ਪਧੁ | ਪ | ਮ | ਰੁ | ਸ | — | — | ਸ |
| ਕੋ | ऽ | ਈऽ | ਖੁ | ਦਾ | ऽ | ऽ | ऽ | ऽ | ਇ |
| ਧੁ | ਧੁ | ਸ | ਸ | ਰੁ | ਰੁ | ਸ | — | — | — |
| ਕੋ | ਈ | ਸੇ | ਵੈ | ਗੁ | ਸਈ | ਆ | ऽ | ऽ | ऽ |
| ਮ | — | ਪ | ਧੁ | ਸਂ | — | ਧੁ | ਪ | ਮ | ਰੁਸ |
| ਕੋ | ऽ | ਈ | ਅ | ਲਾ | ऽ | ਹਿ | ऽ | ऽ | ऽऽ |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | — | ਪ | ਧੁ | ਸਂ | ਸਂ | ਸਂ | — | — | — |
| ਕਾ | ऽ | ਰ | ਣ | ਕ | ਰ | ਣ | ऽ | ऽ | ऽ |
| ਧੁ | ਧੁ | ਸਂ | ਸਂ | ਰੁਂ | — | ਸਂ | — | — | — |
| ਕ | ਰ | ਣ | ਕ | ਰੀ | ऽ | ਮ | ऽ | ऽ | ऽ |
| ਸਂ | ਸਂ | ਰੁਂ | ਮਂ | ਰੁਂ | — | ਸਂ | — | — | — |
| ਕਿ | ਰ | ਪਾ | ऽ | ਧਾ | ऽ | ਰ | ऽ | ऽ | ऽ |
| ਮ | — | ਪ | ਧੁ | ਸਂ | — | ਧੁ | ਪ | ਮ | ਰੁਸ |
| ਧਾ | ऽ | ਰ | ਰ | ਹੀ | ऽ | ਮ | ऽ | ऽ | ऽऽ —ਕੋਈ... |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ।

## ੯. ਰਾਗ ਗੁਣਕਰੀ, ਸੂਲਫ਼ਾਕ (ਦਰੁੱਤ ਲਯ)

**ਦੋਸੁ** ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥
ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥੧॥
ਐਸੀ ਜਾਨੀ ਸੰਤ ਜਨੀ ॥ ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ ਰਹਾਉ ॥
ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥ ਹੈਵਰ ਗੈਵਰ ਚਾਲਨਹਾਰ ॥
ਰਾਜ ਰੰਗ ਰੂਪ ਸਭਿ ਕੂਰ ॥ ਨਾਮ ਬਿਨਾ ਹੋਇ ਜਾਸੀ ਧੂਰ ॥੨॥
ਭਰਮਿ ਭੂਲੇ ਬਾਦਿ ਅਹੰਕਾਰੀ ॥ ਸੰਗਿ ਨਾਹੀ ਰੇ ਸਗਲ ਪਸਾਰੀ ॥
ਸੋਗ ਹਰਖ ਮਹਿ ਦੇਹ ਬਿਰਧਾਨੀ ॥ ਸਾਕਤ ਇਵ ਹੀ ਕਰਤ ਬਿਹਾਨੀ ॥੩॥
ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥
ਨਾਨਕ ਗੁਰੁ ਗੋਬਿੰਦੁ ਜਿਸੁ ਤੂਠਾ ॥ ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥

(ਰਾਮਕਲੀ ਮ: ੫, ਪੰਨਾ ੮੮੮)

ਅਸਥਾਈ

| × | | ੦ | | ੨ | | ੩ | | ੦ | |
|---|---|---|---|---|---|---|---|---|---|
| ਸ | | | | | | | | | |
| ਰ̲ | — | ਸ | — | ਧ̲̣ | ਰ̲ | ਸ | — | — | — |
| ਐ | ऽ | ਸੀ | ऽ | ਜਾ | ऽ | ਨੀ | ऽ | ऽ | ऽ |
| ਮ | — | ਰ̲ | ਮ | ਪ | ਧ̲ | ਪ | — | — | — |
| ਸੰ | ऽ | ਤ | ਜ | ਨੀ | ऽ | ऽ | ऽ | ऽ | ऽ |
| ਪ | ਪ | ਪ | ਧ̲ | ਮ | ਪ | ਮ | — | — | — |
| ਪ | ਰ | ਗਾ | ऽ | ਸ | ਭ | ਇਆ | ऽ | ऽ | ऽ |
| ਰ̲ | ਰ̲ | ਪ | ਮ | ਰ̲ | ਰ̲ | ਸ | — | — | — |
| ਪੂ | ਰੇ | ਗ | ਰ | ਬ | ਚ | ਨੀ | ऽ | ऽ | ऽ |

ਅੰਤਰਾ

| | | | | | | | | | |
|---|---|---|---|---|---|---|---|---|---|
| ਪ | | | | | | | | | |
| ਮ | — | ਪ | ਧ̲ | ਸਂ | — | ਸਂ | — | — | — |
| ਦੋ | ऽ | ਸ | ਨ | ਦੀ | ऽ | ਜੈ | ऽ | ऽ | ऽ |
| ਧ̲ | — | ਸਂ | — | ਰ̲ਂ | — | ਸਂ | — | — | — |
| ਕਾ | ऽ | ਹੂ | ऽ | ਲੋ | ऽ | ਗ | ऽ | ऽ | ऽ |
| ਪ | | | | | | | | | |
| ਧ̲ | — | ਪ | ਧ̲ | ਮ | ਪ | ਮ | ਮ | — | — |
| ਜੋ | ऽ | ऽ | ਕ | ਮਾ | ऽ | ਵ | ਨ | ऽ | ऽ |

| | | | | | | | | | |
|---|---|---|---|---|---|---|---|---|---|
| ਰੁ | — | ਪ | ਮ | ਰੁ | — | ਸ | — | — | — |
| ਸੋ | ऽ | ਈ | ऽ | ਭੋ | ऽ | ਗ | ऽ | ऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੧੦. ਰਾਗ ਗੁਣਕਰੀ, ਝਪਤਾਲ (ਮੱਧਜ ਲਯ)

ਸਲੋਕ ਮ: ੫ ॥ ਮੁਹਬਤਿ ਜਿਸੁ ਖੁਦਾਇ ਦੀ, ਰਤਾ ਰੰਗਿ ਚਲੂਲ ॥
ਨਾਨਕ ਵਿਰਲੇ ਆਈਅਹਿ, ਤਿਸੁ ਜਨ ਕੀਮ ਨ ਮੂਲਿ ॥੧॥੨੨॥
(ਰਾਮਕਲੀ ਕੀ ਵਾਰ ਮ: ੫, ਪੰਨਾ ੯੬੬)

### ਅਸਥਾਈ

| | | | | | | | | | |
|---|---|---|---|---|---|---|---|---|---|
| × | | ੨ | | | ੦ | | ੩ | | |
| | | | | | ਸ | | | | |
| ਸਰੁ | ਸਰੁ | ਸ | ਸ | ਸਰੁ | ਧੁ | ਧੁ | ਸ | — | — |
| ਮੁਹ | ਬਤ | ਜਿ | ਸ | ऽਖੁ | ਦਾ | ਇ | ਦੀ | ऽ | ऽ |
| ਮ | ਮ | ਰੁ | ਰੁ | ਪ | ਮ | ਰੁ | ਸ | — | — |
| ਰ | ਤਾ | ਰੰ | ਗ | ਚ | ਲੂ | ऽ | ਲ | ऽ | ऽ |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪਧੁ | ਸਂ | ਸਂ | ਸਂ | ਰੁਂ | ਰੁਂ | ਸਂ | — | — |
| ਨਾ | ਨਕ | ਵਿ | ਰ | ਲੇਂ | ਪਾ | ਈ | ਅਹਿ | ऽ | ऽ |
| ਸਂ | | | | | | | | | |
| ਧੁ | ਪਧੁ | ਮ | ਮ | -ਪ | ਮ | ਰੁ | ਸ | — | — |
| ਤਿਸ | ਜਨ | ਕੀ | ਮ | ऽਨ | ਮੂ | ऽ | ਲ | ऽ | ऽ |

ਨੋਟ—ਝਪਤਾਲ ਗਾਉਣ ਸਮੇਂ ਲਯ ਦੀ ਵੰਡ ਕਰਦੇ ਹੋਏ ਤਿਹਾਈ ਲਾ ਕੇ ਗੁਰ (ਸਮ) ਤੇ ਆਉਣਾ ਚਾਹੀਦਾ ਹੈ।

(ਸੁਰ ਰਚਨਾ ਕਰਤਾ ਵਲੋਂ)

(ਗੁਣਕਰੀ ਰਾਗ ਸਮਾਪਤਿ)

# ਰਾਗ ਗੂਜਰੀ

| | | |
|---|---|---|
| ਵਾਦੀ --ਧੁ | ਠਾਟ—ਟੋਡੀ | ਸਮਾਂ ਦਿਨ ਦਾ ਪਹਿਲਾ ਪਹਿਰ (ਲਗ-ਭਗ ਅੱਠ ਵਜੇ) |
| ਸੰਵਾਦੀ—ਗੁ | ਜਾਤੀ ਖਾਡਵ-ਖਾਡਵ | ਵਿਸ਼ੇਸ਼—ਇਸ ਵਿਚ 'ਰੇ ਗਾ ਧਾ' ਸੁਰ ਅਤੀ ਕੋਮਲ ਲਗਦੇ ਹਨ। |

ਆਰੋਹ – ਸ, ਰੁ ਗੁ, ਮੱ ਧੁ, ਨ ਸਂ।

ਅਵਰੋਹ – ਸਂ, ਨ ਧੁ, ਮੱ ਗੁ, ਰੁ ਸ।

ਪਕੜ —ਨ਼ਸ, ਰੁ ਗੁ, ਮੱ ਧੁ, ਮੱ ਗੁ, ਰੁ ਗੁ ਰੁ, ਸ।

ਸੰਗੀਤ ਦੇ ਅਤੀ ਪ੍ਰਾਚੀਨ ਇਤਿਹਾਸ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਅਧਿਕਤਰ ਰਾਗਾਂ ਦੇ ਨਾਮ ਭਾਰਤ ਦੀਆਂ ਆਦਿਮ ਜਾਤੀਆਂ ਜਾਂ ਵਖੋ-ਵਖ ਪ੍ਰਾਂਤਾਂ ਦੇ ਨਾਮ ਉਤੇ ਰੱਖੇ ਗਏ ਹਨ। ਜਿਵੇਂ—ਪੰਡਿਤ ਮਤੰਗ ਨੇ ਆਪਣੇ 'ਬ੍ਰਿਹੱਦ ਦੇਸ਼ੀ' ਸੰਗੀਤ ਵਿਚ ਡੱਕ, ਮਾਲਵ, ਬੰਗਾਲ ਅਤੇ ਗੂਜਰੀ ਆਦਿ ਨਾਮ ਲਿਖੇ ਹਨ। ਇਸੇ ਤਰ੍ਹਾਂ ਸੰਗੀਤ ਮਕਰੰਦ, ਸਮਜਸਾਰ, ਰਤਨਾਕਰ ਆਦਿ ਗ੍ਰੰਥਾਂ ਵਿਚ ਪੁਲਿੰਡਿਕਾ, ਸ਼ਬਲਾ, ਕੌਸ਼ਿਕ, ਅੰਧਾਲੀ, ਸੌਰਾਸ਼ਟ੍ਰੀ, ਅਹੀਰੀ ਤੇ ਗੂਜਰੀ ਇਤਿਆਦਿ ਨਾਮ ਲਿਖੇ ਮਿਲਦੇ ਹਨ। ਭਾਵ, ਭੀਰਵਾ ਜਾਤੀ ਤੋਂ ਜਿਵੇਂ ਭੈਰਉ-ਭੈਰਵੀ ਨਾਮਕਰਣ ਹੋ ਗਏ, ਤਿਵੇਂ - ਅਹੀਰ ਜਾਤੀ ਤੋਂ ਅਹੀਰੀ ਅਤੇ ਗੂਜਰ ਜਾਤੀ ਤੋਂ ਗੂਜਰੀ ਨਾਮ ਪੈ ਗਿਆ।

ਸੰਗੀਤ ਰਤਨਾਕਰ ਵਿਚ ਗੂਜਰੀ ਨੂੰ ਮੱਧਮ ਗ੍ਰਾਮ ਦਾ ਇਕ ਵਿਭਾਸ਼ਾ ਰਾਗ ਮੰਨਿਆ ਹੈ। ਭਾਵ, ਗੂਜਰੀ ਨੂੰ ਸਾਰੰਗਦੇਵ ਨੇ ਪੰਚਮ ਅਤੇ ਮਾਲਵ ਕੌਸ਼ਿਕ ਭਾਸ਼ਾ ਦਾ ਰੂਪ ਦਿੱਤਾ ਹੈ, ਜਿਸ ਨੂੰ 'ਭੈਰਵੀ ਠਾਟ' ਕਹਿੰਦੇ ਹਨ। ਇਸ ਤੋਂ ਇਲਾਵਾ ਉਸ ਨੇ ਮਹਾਰਾਸ਼ਟਰ ਗੂਜਰੀ, ਸੌਰਾਸ਼ਟਰ ਗੂਜਰੀ, ਦੱਖਣ ਗੂਜਰੀ, ਦ੍ਰਾਵੜ ਗੂਜਰੀ ਦੇ ਉਪਨਾਮ ਭੀ ਦਿੱਤੇ ਹਨ।

ਪੁੰਡਰੀਕ ਨੇ ਆਪਣੇ 'ਚੰਦ੍ਰੋਦਯ' ਸੰਗੀਤ ਵਿਚ ਇਸ ਨੂੰ 'ਮਾਲਵ ਗੌਂਡ ਠਾਟ' ਦਾ ਰਾਗ ਮੰਨਿਆ ਹੈ। ਇਸੇ ਤਰ੍ਹਾਂ 'ਰਾਗ ਤਰੰਗਣੀ' ਅਤੇ ਹਿਰਦਯਕੌਤੁਕ ਆਦਿ ਗ੍ਰੰਥਕਾਰਾਂ ਨੇ ਭੀ ਇਸ ਨੂੰ ਗੌਰੀ ਮੇਲ ਦਾ ਰਾਗ ਮੰਨਿਆ ਹੈ। ਭਾਵ, ਉਸ ਸਮੇਂ ਗੂਜਰੀ 'ਭੈਰਉ ਠਾਟ' ਦਾ ਰਾਗ ਮੰਨਿਆ ਜਾਂਦਾ ਸੀ। ਪਰ ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਉਸ ਸਮੇਂ ਸੰਗੀਤ ਰਤਨਾਕਰ ਦੇ ਲਿਖੇ ਅਨੁਸਾਰ ਭੈਰਉ ਰਾਗ 'ਰੇ-ਪਾ' ਵਰਜਿਤ ਮੌਜੂਦਾ ਸਮੇਂ ਦੇ ਮਾਲਕੌਂਸ ਰਾਗ ਨਾਲ ਮਿਲਦਾ ਸੀ। ਸੋ, ਉਸ ਸਮੇਂ ਸੰਗੀਤ ਰਤਨਾਕਰ ਦੇ ਲਿਖੇ ਅਨੁਸਾਰ ਗੂਜਰੀ 'ਭੈਰਵੀ ਠਾਟ' ਵਿਚ ਹੀ ਗਾਇਆ ਜਾਂਦਾ ਸੀ।

ਪੰਡਿਤ ਅਹੋਬਲ ਨੇ ਆਪਣੇ ਸੰਗੀਤ 'ਪਾਰਿਜਾਤ' ਵਿਚ ਦੱਖਣ ਗੂਜਰੀ ਤੇ ਉੱਤਰ ਗੂਜਰੀ ਦੇ ਦੋ ਪ੍ਰਕਾਰ ਲਿਖੇ ਹਨ। ਭਾਵ, ਦੱਖਣ ਗੂਗਰੀ ਵਿਚ ਗੰਧਾਰ ਤੀਵਰ ਅਤੇ ਉੱਤਰ ਗੂਜਰੀ ਵਿਚ ਕੋਮਲ ਗੰਧਾਰ ਲਾਉਣਾ ਲਿਖਿਆ ਹੈ। ਇਥੇ ਸਾਡੇ ਲਿਖਣ ਦਾ ਇਹੋ ਭਾਵ ਹੈ ਕਿ ਸਤਾਰਵੀਂ ਸਦੀ ਤਕ ਗੂਜਰੀ ਰਾਗ ਟੋਡੀ ਵਾਂਗ, ਭੈਰਵੀ ਦੀਆਂ ਸੁਰਾਂ ਤੇ ਗਾਇਆ ਜਾਂਦਾ ਸੀ। ਉਸ ਤੋਂ ਬਾਦ ਇਸ ਦੇ ਸਰੂਪ

ਵਿਚ ਥੋੜਾ ਪਰਿਵਰਤਨ ਹੋਇਆ, ਜਿਵੇਂ ਕਿ ਸੰਗੀਤ 'ਕਲਪਦ੍ਰੁਮਾਂਕੁਰ' ਅਤੇ 'ਨਾਦ ਵਿਨੋਦ' ਵਿਚ ਲਿਖਿਆ ਹੈ :—

ਧੈਵਤਾਂਸ ਗ੍ਰਹਨਯਾਸਾ ਸੰਪੂਰਣਾ ਗੁਰਜਰੀ ਮਤਾ । ਸਪਤਮੀ ਮੂਰਛਨਾ ਤੱਸਯਾ ਬਹੁਲਯਾਸਹ ਮਿਸ਼ਿਰਤਾ ।
ਰਾਮਕਲੀ ਟੌਡਿਯਾ ਸੰਯੁਕਤਾ ਵਰਾਟੀ ਮਿਸ਼ਿਰਤਾ ਪੁਨਹ । ਗੁਰਜਰੀ ਜਯਤੇ ਵਿਦ੍ਵਨ ਅਧੱਯਾਮੇਂ ਪ੍ਰਗੀਯਤੇ ॥

ਉਸ ਨੇ ਅੱਗੇ ਸੁਰ ਰੂਪ ਇਸ ਪ੍ਰਕਾਰ ਦਿਤਾ ਹੈ :—"ਨ ਧੁ ਮੰ ਧੁ, ਮੰ ਗੁ, ਰੁ ਸ, ਸ ਨ਼ ਧ਼ੁ, ਮ਼ੰ ਧ਼ੁ ਨ਼ ਸ, ਮੰ ਮੰ ਧੁ ਧੁ, ਮੰਮੰ ਗੁਗੁ ਰੁ ਰੁ ਰੁ ਸ ।" ਇਹ ਸਰੂਪ ਆਧੁਨਿਕ ਗੂਜਰੀ ਨਾਲ ਮਿਲਦਾ ਹੈ । ਇੰਜ ਉਤੇ ਲਿਖੇ ਅਨੁਸਾਰ 'ਭੈਰਵੀ ਠਾਟ' ਤੋਂ ਤਬਦੀਲ ਹੋ ਕੇ ਆਧੁਨਿਕ 'ਟੋਡੀ ਠਾਟ' ਵਿਚ ਗੂਜਰੀ ਦਾ ਸਰੂਪ ਅਸਾਂ ਨੂੰ ਪ੍ਰਾਪਤ ਹੈ ।

ਗੂਜਰੀ 'ਪੰਚਮ' ਵਰਜਿਤ ਖਾਡਵ ਜਾਤੀ ਦਾ ਰਾਗ ਹੈ । ਇਸ ਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਗੰਧਾਰ ਜਾਂ ਰਿਖਭ ਮੰਨਿਆ ਗਿਆ ਹੈ । ਗਾਉਣ ਦਾ ਸਮਾਂ ਦਿਨ ਦਾ ਪਹਿਲਾ ਪਹਿਰ (ਅੱਠ-ਨੌਂ ਵਜੇ) ਹੈ । ਇਸ ਦਾ ਚਲਣ "ਨ਼ ਸ, ਰੁ ਗੁ, ਰੁ ਗੁ ਰੁ, ਸ ਨ਼ ਧ਼ੁ, ਮ਼ੰ ਧ਼ੁ ਸ, ਸਰੁਗੁ, ਮੰਧੁ, ਮੰਧੁ ਨਧੁ,

ਧੁ
ਮੰ ਧੁ ਮੰ ਗੁ, ਰੁ ਗੁ ਰੁ ਸ" ਇਸ ਪ੍ਰਕਾਰ ਹੁੰਦਾ ਹੈ । ਅੰਤਰੇ ਦਾ ਉਠਾਵ 'ਮੰ ਧੁ ਸਂ, ਜਾਂ ਧੁ ਮੰ ਧੁ, ਮੰਧੁ ਸਂ' ਇੰਜ ਹੁੰਦਾ ਹੈ ।

ਗੂਜਰੀ ਦਾ ਸੁਰ-ਵਿਸਥਾਰ ਅਕਸਰ ਮੱਧ ਤੇ ਤਾਰ ਸਪਤਕ ਵਿਚ ਹੀ ਹੁੰਦਾ ਹੈ, ਇਸ ਦੇ ਆਰੋਹ ਵਿਚ ਨਿਖਾਦ ਸੁਰ ਨੂੰ ਕਈ ਵੇਰ ਛੱਡ ਦਿਤਾ ਜਾਂਦਾ ਹੈ । ਇਹ ਰਾਗ ਅਤੀ ਮਧੁਰ ਤੇ ਕਰੁਣਾ ਰਸ ਮੰਨਿਆ ਗਿਆ ਹੈ ।

## ਸੁਰ-ਵਿਸਥਾਰ (ਆਲਾਪ)

ਨ਼ ਗੁ ਨ਼ ਗੁ
੧. ਸ—ਗੁ, ਰੁਗੁਰੁ, ਸ—ਨ਼ਸ ਧ਼ੁ—ਨ਼ਸ—ਸਰੁਗੁ—ਰੁਗੁ, ਰੁ, ਸ—ਧ਼ੁ—ਮ਼ੰਧ਼ੁਸ—ਨ਼ਰੁਗੁ, ਰੁਗੁਰੁ—

ਨ਼
ਸ, ਧ਼ੁ—ਨ਼ਸ— ।

ਸ ਨ਼ ਗੁ ਗੁ ਗੁ ਗੁ
੨. ਨ਼ਸਰੁ ਧ਼ੁ—ਮ਼ੰਧ਼ੁਨ਼, ਰੁਨ਼ਧ਼ੁ, ਨ਼ਰੁਗੁ—ਰੁਗੁ, ਮੰਰੁਗੁ, ਰੁਗੁਰੁ—ਸ, ਨ਼ਰੁ, ਰੁਗੁ, ਗੁਮੰਰੁਗੁਰੁ—ਰੁ, ਰੁ,

ਗੁ ਗੁ ਨ਼ ਗੁ
ਸ—ਸਰੁਗੁ, ਰੁਗੁਮੰ, ਰੁਗੁ, ਰੁਸ ਧ਼ੁ—ਗੁ—ਰੁਗੁਰੁ—ਸ— ।

ਗੁ ਗੁ ਧੁ ਗੁ ਗੁ ਗੁ
੩. ਨ਼ਰੁਗੁ, ਰੁਗੁਮੰ, ਧੁ ਗੁ—ਰੁਗੁਰੁਨ਼ਧ਼ੁ—ਗੁ ਰੁਗੁਮੰਧੁ—ਮੰਧੁਮੰਗੁ—ਰੁਗੁਮੰਰੁਗੁ, ਰੁਗੁਰੁ, ਰੁ, ਸ—ਸਰੁਗੁ

ਧ ਮ ਗ ਧ ਧ ਗ ਗ ਗ
—ਮੰਧੁ —ਧੁਮੰਗੁ—ਰੁਗੁਮੰਧੁ – ਮੰਧੁਨਧੁ – ਮੰਧੁਮੰਗੁ, ਧੁ, ਨਧੁਮੰਗੁ, ਰੁਗੁਰੁ, ਰੁ, ਸ—ਸਗੁ ਰੁਗੁਮੰਧੁ

ਮੰ ਮੰ ਗ ਗ ਗ
—ਧੁ, ਧੁਮੰਗੁਰੁ, ਰੁਗੁਰੁ ਨਰੁਗੁ, ਰੁਗੁਮੰਧੁ—ਗੁ ਰੁਗੁਰੁ, ਸ— ।

ਸ ਗ ਧ ਮੰ ਗ ਮੰ ਗ
੪. ਨਰੁਗ—ਰੁਗੁਮੰਧੁ; ਮੰਧੁਨਧੁ, ਨ, ਮੰਧੁ, ਧੁਮੰਗੁਰੁ, ਰੁਗੁਮੰਧੁਨਧੁ, ਧੁਮੰਗੁਰੁ, ਮੰਰੁਗੁਰੁ ਰੁਗੁਮੰ, ਮੰਧੁ,

ਮੰ ਮੰ ਗ ਗ ਧ ਧ ਧ ਮੰ ਗ ਰ
ਗੁਮੰਧੁ, ਧੁਮੰਗੁਰੁ, ਰੁਗੁਰੁ, ਰੁ ਸ—ਸ ਧੁ, ਮੰਧੁਮੰਗੁ—ਧੁ, ਮੰਧੁਨ, ਰੁੰਨਧੁ, ਨਧੁਮੰ, ਧੁਮੰਗੁ, ਮੰਗੁਰੁ ਗੁਰੁ

ਮੰ ਧ ਨ ਧ ਮੰ
ਸ ਧੁ, ਗੁ—ਧੁ, ਧੁਮੰਗੁਰੁਗੁਮੰਧੁ—ਮੰਧੁਸੰ—ਨਸੰ,ਸੰ ਧੁ—ਮੰਧੁਨਸੰ ਰੁੰਨਧੁ, ਮੰਧੁਨ, ਰੁੰਨਧੁ, ਧੁਮੰਗੁ,

ਗ ਗ
ਰੁਗੁਰੁ, ਰੁ, ਸ— ।

ਗ ਧ ਨ ਧ ਮੰ ਮੰ ਧ
੫. ਸਗੁ ਰੁਗੁਮੰਧੁ, ਮੰਧੁਨਸੰ—ਨਸੰਧੁ—ਮੰਧੁਸੰ—ਰੁੰਸੰ, ਨਸੰਰੁੰ ਧੁ, ਮੰਧੁਸੰ—ਨਸੰਨਧੁ, ਧੁ, ਧੁ, ਮੰਧੁਨ,

ਗੰ ਗੰ ਨ ਧ ਧ ਗੰ ਗੰ ਨ
ਨਸੰ—ਸੰਰੁੰਗੰ, ਰੁੰਗੰਰੁੰ, ਰੁੰ, ਸੰ—ਨਸੰਰੁੰ ਧੁ, ਮੰਧੁਨਸੰਧੁ, ਮੰਧੁਸੰ – ਸੰਗੰ—ਰੁੰਗੰ, ਰੁੰਗੰਰੁੰ, ਸੰ—ਧੁ—ਗੰ

ਗੰ ਗੰ ਰੰ ਗੰ ਗੰ ਨ ਧ ਗ ਮੰ ਗ ਗ
—ਰੁੰਗੰਮੰ ਰੁੰਗੰ, ਰੁੰਗੰ ਗੰ, ਰੁੰਗੰਰੁੰ, ਰੁੰ, ਸੰ —ਸੰ ਧੁ –ਮੰਧੁਮੰਗੁ, ਰੁਗੁਮੰਧੁ—ਧੁਮੰਗੁਰੁ, ਰੁਗੁਰੁ, ਰੁ, ਸ—

ਸਰੁਸ, ਨਰੁਗੁਰੁਸ, ਨਰੁਗੁਮੰਗੁਰੁਸ, ਨਰੁਗੁਮੰਧੁਮੰਗੁਰੁਸ, ਨਰੁਗੁਮੰਧੁਨਧੁਮੰਗੁਰੁਸ, ਨਰੁਗੁਮੰਧੁਨਸੰ, ਨਧੁ

ਗੰ ਮੰ ਰ
ਮੰਗੁਰੁਸ, ਨਰੁਗੁਮੰਧੁਨਸੰਰੁੰਨਧੁਮੰਗੁਰੁਸ, ਨਰੁਗੁਮੰਧੁਨਸੰਰੁੰਗੰ, ਰੁੰਗੰਰੁੰਸੰਨਧੁ, ਮੰਧੁਮੰਗੁ, ਧੁਮੰਗੁਰੁ, ਗੁਰੁ

ਸਧੁ—ਸ— ।

## ਗੂਜਰੀ ਰਾਗ ਦੀਆਂ ਤਾਨਾਂ (ਸ਼ਬਦ ਰੀਤ ਨੰ: ੩)

ਅਸਥਾਈ

| | ੦ | | | | ੩ | | | | × | | | | ੨ | | ਮੋ | ਰੀ |
|---|---|---|---|---|---|---|---|---|---|---|---|---|---|---|---|---|
| ੧, | ਪ੍ਰੀ | ਤ | ਗੋ | ਬਿੰ | ਦ | ਸਿ | ऽ | ਉ | ਨਸ | ਗੁਮੰ | ਧੁਨ | ਸੰਰੁੰ | ਸੰਨ | ਧੁਮੰ | ਰੁਗੁ | ਰੁਸ |
| ੨, | • | • | • | • | ਨਰੁ | ਗੁਮੰ | ਧੁਧੁ | ਨਸੰ | ਰੁੰਸੰ | ਨਧੁ | ਮੰਧੁ | ਮੰਗੁ | ਰੁਗੁ | ਰੁਸ | ਮੋ | ਰੀ |
| ੩, | ਸਰੁ | ਗੁਰੁ | ਗੁਮੰ | ਧੁਮੰ | ਨਸੰ | ਰੁੰਸੰ | ਗੰਰੁੰ | ਰੁੰਸੰ | ਨਸੰ | ਨਧੁ | ਮੰਗੁ | ਰੁਗੁ | ਰੁਸ | ਨਸ | ਮੋ | ਰੀ |

| | | | | |
|---|---|---|---|---|
| ੪. | • • • •<br>ਸੰਨ ਧੁਮੱ, ਗੁਮੱ ਧੁਨ | : • • •<br>ਸੰਰੁੰ ਸੰਨ ਧੁਮੱ, ਗੁਮੱ | ਨ਼ਰੁ ਗੁਮੱ ਧੁਮੱ ਗੁਮੱ<br>ਧੁਨ ਸੰਰੁੰ ਗੁੰਰੁੰ ਸੰਨ | ਧੁਨ ਧੁਮੱ, ਗੁਮੱ ਧੁਨ<br>ਧੁਮੱ ਗੁਰੁ ਮੇ ਰੀ |
| ੫, | • • • •<br>ਧੁਨ ਸੰਨ, ਨਸੰ ਰੁੰਸੰ, | • • • •<br>ਗੁੰਰੁੰ ਸੰ,ਰੁੰ ਸੰਨ, ਸੰਨ | ਸਰੁ ਗੁਰੁ, ਰੁਗੁ ਮੱਗੁ,<br>ਧੁ,ਨ ਧੁਮੱ, ਧੁਮੱ ਗੁ,ਮੱ | ਗੁਮੱ ਧੁਮੱ, ਮੱਧੁ ਨਧੁ<br>ਗੁਰੁ ਗੁਰੁ, ਮੇ ਰੀ |
| ੬. | ਸਰੁ ਗੁਗੁ ਰੁਸ, ਰੁਗੁ<br>ਰੁੰਰੁੰ ਸੰਨ, ਸੰਰੁੰ ਗੁੰਗੁੰ | ਮੱਮੱ ਗੁਰੁ, ਗੁਮੱ ਧੁਧੁ<br>ਰੁੰਸੰ, ਧੁਨ ਸੰਨ, ਮੱਧੁ | ਮੱਗੁ, ਮੱਧੁ ਨਨ ਧੁਮੱ,<br>ਨਧੁ, ਗੁਮੱ ਧੁਮੱ ਰੁਗੁ | ਧੁਨ ਸੰਸੰ ਨਧੁ, ਨਸੰ<br>ਮੱਗੁ, ਰੁਗੁ ਰੁਸ, ਮੇਰੀ |
| ੭ | • • • •<br>ਰੁਗੁ ਗੁ,ਰੁ ਗੁਗੁ ਰੁਸ,<br>ਰੁਗੁ ਗੁ,ਰੁ ਗੁਗੁ ਰੁਸ, | • • • •<br>ਮੱਧੁ ਧੁ,ਮੱ ਧੁਧੁ ਮੱਗੁ,<br>ਨ਼ਰੁ ਗੁਮੱ ਧੁਨ ਸੰਰੁੰ | ਰੁਗੁ ਗੁ,ਰੁ ਗੁਗੁ ਰੁਸ,<br>ਰੁਗੁ ਗੁ ਰੁ ਗੁਗੁ ਰੁਸ,<br>ਗੁੰਗੁੰ ਰੁੰਸੰ ਨਧੁ ਮੱਗੁ | ਗੁਮੱ ਮੱ ਗੁ ਮੱਮੱ ਗੁਰੁ,<br>ਧੁਨ ਨ,ਧੁ ਨਨ ਧੁਮੱ,<br>ਰੁਗੁ ਰੁਸ ਮੇ ਰੀ |
| ੮. | • • • •<br>ਨਸ ਰੁਗੁ ਮੱਧੁ ਨਧੁ<br>ਨਸੰ ਰੁੰਸੰ ਨਧੁ ਮੱਗੁ | ਨਸ ਰੁਗੁ ਰੁਸ, ਨ਼ਸ<br>ਮੱਗੁ ਰੁਸ, ਨਸ ਰੁਗੁ<br>ਰੁਸ, ਨ਼ਸ ਰੁਗੁ ਮੱਧੁ | ਰੁਗੁ ਮੱਗੁ ਰੁਸ, ਨ਼ਸ<br>ਮੱਧੁ ਨਸੰ ਨਧੁ ਮੱਗੁ<br>ਨਸੰ ਰੁੰਗੁੰ ਰੁੰਸੰ ਨਧੁ | ਰੁਗੁ ਮੱਧੁ ਮੱਗੁ ਰੁਸ<br>ਰੁਸ, ਨ਼ਸ ਰੁਗੁ ਮੱਧੁ.<br>ਮੱਗੁ ਰੁਸ, ਮੇ ਰੀ |

## ਅੰਤਰਾ

| | | | | |
|---|---|---|---|---|
| ੧ | * ਕਹਿ ਰ ਵਿ | ਦਾ ਸ ਇ ਕ | ਨਸੰ ਨਧੁ ਮੱਗੁ ਰੁਸ, | ਨ਼ਸ ਗੁਮੱ ਧੁਨ ਸੰ |
| ੨, | * • • • | ਧੁਨ ਸੰਰੁੰ ਗੁੰਰੁੰ ਸੰਨ | ਮੱਧੁ ਨਨ ਧੁਮੱ ਗੁਰੁ | ਸਨ਼ ਸਗੁ ਮੱਧੁ ਨਸੰ |
| ੩ | ਨਸੰ ਰੁੰਗੁੰ ਰੁੰਸੰ, ਧੁਨ | ਸੰਨ ਧੁਮੱ, ਗੁਮੱ ਧੁਮੱ | ਗੁਰੁ, ਸਰੁ ਗੁਰੁ ਸਨ਼, | ਸਗੁ ਰੁਗੁ ਮੱਧੁ ਨਸੰ |
| ੪. | * • •<br>ਸੰਸੰ ਨਧੁ, ਨਨ ਧੁਮੱ, | • • • •<br>ਧੁਧੁ ਮੱਗੁ, ਮੱਮੱ ਗੁਰੁ, | • • • •<br>ਗੁਗੁ ਰੁਸ, ਗੁਮੱ ਧੁਧੁ, | ਗੁੰਗੁੰ ਰੁੰਸੰ, ਰੁੰਰੁੰ ਸੰਨ,<br>ਮੱਧੁ ਨਨ, ਧੁਨ ਸੰਸੰ |
| ੫. | * • • •<br>ਗੁਮੱ ਧੁਮੱ, ਰੁਗੁ ਮੱਗੁ, | • • • •<br>ਸਰੁ ਗੁਰੁ, ਨ਼ਸ ਰੁਸ, | ਸੰਰੁੰ ਗੁੰਰੁੰ, ਨਸੰ ਰੁੰਸੰ,<br>ਨ਼ਰੁ ਗੁ,ਰੁ ਗੁਮੱ, ਗੁਮੱ | ਧੁਨ ਸੰਨ, ਮੱਧੁ ਨਧੁ,<br>ਧੁ,ਮੱ ਧੁਨ, ਧੁਨ ਸੰ |
| ੬. | * • • •<br>ਧੁਧੁ ਮੱਗੁ, ਰੁਗੁ ਗੁ,ਰੁ | • • ਰੁੰਗੁੰ ਗੁੰ,ਰੁੰ<br>ਗੁਗੁ ਰੁਸ, ਨ਼ਰੁ ਗੁਗੁ, | ਗੁੰਗੁੰ ਰੁੰਸੰ, ਨਸੰ ਸੰ,ਨ<br>ਰੁਗੁ ਮੱਮੱ, ਗੁਮੱ ਧੁਧੁ. | ਸੰਸੰ ਨਧੁ, ਮੱਧੁ ਧੁ,ਮੱ<br>ਮੱਧੁ ਨਨ, ਧੁਨ ਸੰਸੰ |
| ੭. | ਧੁਨ ਸੰ,ਧੁ ਨਸੰ ਧੁਨ<br>ਧੁਨ ਸੰਨ, ਨਸੰ ਰੁੰਸੰ, | ਸੰਨ ਧੁਮੱ ਗੁਰੁ [illegible],<br>ਸੰਰੁੰ ਗੁੰਰੁੰ, ਸੰਨ ਧੁਧੁ | ਸਰੁ ਗੁਰੁ, ਰੁਗੁ ਮੱਗੁ,<br>ਮੱਧੁ ਸੰਨ ਧੁਧੁ ਮੱਧੁ | ਗੁਮੱ ਧੁਮੱ, ਮੱਧੁ ਨਧੁ,<br>ਸੰਨ ਧੁਧੁ ਮੱਧੁ ਸੰ |
| ੮. | ਸੰਰੁੰ ਗੁੰਗੁੰ ਰੁੰਗੁੰ ਰੁੰਸੰ,<br>ਰੁਗੁ ਮੱਮੱ ਗੁਮੱ ਗੁਰੁ,<br>ਰੁੰਸੰ ਕਹਿ ਰਵਿ... | [illegible] ਰੁੰਰੁੰ ਨਰੁੰ ਨਧੁ<br>[illegible] ਗੁਗੁ ਰੁਗੁ ਰੁਸ, | ਮੱਧੁ ਨਨ ਧੁਨ ਧੁਮੱ,<br>ਰੁਗੁ ਰੁ,ਗੁ ਮੱਗੁ, ਮੱਧੁ | ਗੁਮੱ ਧੁਧੁ ਮੱਧੁ ਮੱਗੁ,<br>ਮੱ,ਧੁ ਨਧੁ, ਨਸੰ ਨ,ਸੰ |

## ੧. ਰਾਗ ਗੂਜਰੀ, ਤ੍ਰਿਤਾਲ (ਮੱਧਜ ਲਜ)

ਸੁਣਿ ਸਾਜਨ ਪ੍ਰੇਮ ਸੰਦੇਰਾ ਅਖੀ ਤਾਰ ਲਗੰਨਿ ॥
ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥੧॥੫॥

(ਗਉੜੀ ਕੀ ਵਾਰ ਮ: ੪, ਪੰਨਾ ੩੦੨)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | ਸਂ | |
| | | | | | | | | | | | | | | ਨ | ਸਂ |
| | | | | | | | | | | | | | | ਸੁ | ਣ |
| | | | | | | | | ਮ॑ | | | | | | | |
| ਨ | ਧੁ | ਮ॑ | ਗੁ | ਰੁ | ਸ | ਰੁ | ਗੁ | ਧੁ | — | — | — | ਮ॑ | ਧੁ | ਨ | ਸਂ |
| ਸਾ | ਜ | ਨ | ਪ੍ਰੇ | ਮ | ਸੰ | ਦੇ | ਸ | ਰਾ | ऽ | ऽ | ऽ | ऽ | ऽ; | ਸੁ | ਣ |
| | | | | | | | | ਮ॑ | | | | | | | |
| ਨ | ਧੁ | ਮ॑ | ਗੁ | ਰੁ | ਸ | -ਰੁ | -ਗੁ | ਧੁ | — | — | — | ਮ॑ | ਗ | ਰੁ | ਸ |
| ਸਾ | ਜ | ਨ | ਪ੍ਰੇ | ਮ | ਸੰ | ऽਦੇ | ऽਸ | ਰਾ | ऽ | ऽ | ऽ | ऽ | ऽ | ऽ | ऽ |
| | | | | | | | | ਰੁਂ | | | | | | | |
| — | ਰੁ | ਗੁ | ਗੁ | ਮ॑ | ਧੁ | ਨ | ਸਂ | ਗੁ | — | ਰੁਂ | ਸਂ | ਨ | ਧੁ | | |
| ऽ | ਅ | ऽ | ਖੀ | ਤਾ | ऽ | ਰ | ਲ | ਗੰ | ऽ | ऽ | ऽ | ऽ | ਨ—ਸੁਣ ਸਾ... | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ॑ | | | | | | | | ਨ | | | | | | | |
| ਧੁ | ਮ॑ | — | ਮ॑ | ਧੁ | — | ਮ॑ | ਧੁ | ਸਂ | — | — | ਸਂ | ਸਂ | — | — | — |
| ਗੁਰ | ਤੁ | ऽ | ਠੈ | ਸ | ऽ | ਜ | ਣੁ | ਮੇ | ऽ | ऽ | ਲਿ | ਆ | ऽ | ऽ | ऽ |
| | ਰੁਂ | | | ਗੁਂ | | | | | | | | | | | |
| ਸਂ | ਗੁਂ | ਗੁਂ | ਗੁਂ | ਰੁਂ | — | ਗੁਂ | ਰੁਂ | ਸਂ | — | — | — | ਨ | ਧੁ | | |
| ਜਨ | ਨਾ | ਨ | ਕ | ਸੁ | ऽ | ਖ | ਸ | ਵੰ | ऽ | ऽ | ऽ | ऽ | ਨ—ਸੁਣ ਸਾ... | | |

## ੨. ਰਾਗ ਗੂਜਰੀ, ਤਿੰਨਤਾਲ (ਮੱਧਜ ਲਯ)

ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥
ਮੋਹਨੁ ਪ੍ਰਾਨ ਮਾਨ ਰਾਗੀਲਾ ॥
ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ ਰਹਾਉ ॥
ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥

(ਗੂਜਰੀ ਮ: ੫, ਪੰਨਾ ੪੯੮)

### ਅਸਥਾਈ

| × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | | | | | | | | ਮੱ | | |
| | | | | | | | | | | | | | ਧੁ | ਮੱ | ਧੁ |
| | | | | | | | | | | | | | ਮੋ | ਹ | ਨ |
| ਨ | | | | | | | | | | | | | | | |
| ਸਂ | — | ਸਂ | — | ਨ | ਧੁ | ਮੱ | ਧੁ | ਮੱ | ਗੁ | ਰੁ | ਸ | — | — | — | — |
| ਪ੍ਰਾ | ऽ | ਨ | ऽ | ਮਾ | ऽ | ਨ | ਰੰ | ਗੀ | ऽ | ਲਾ | ऽ | ऽ; | ऽ | ऽ | ऽ |
| | | | | | | | | ਨ | | | | | | | |
| — | ਰੁ | ਰੁ | ਰੁ | ਸ | — | ਸ | ਸ | ਧੁ | — | ਨ | ਸ | ਰੁ | — | ਸ | — |
| ऽ | ਬਾ | ਸ | ਰ | ਹਿਓ | ऽ | ਹੀ | ਅ | ਰੇ | ऽ | ਕੈ | ऽ | ਸੰ | ऽ | ਗੇ | ऽ |
| | ਰੁ | | | | | | | | | | | | | | |
| — | ਗੁ | ਮੱ | ਧੁ | ਨ | — | ਸਂ | ਸਂ | ਧੁਨ | ਸਂਨ | ਧੁਮੱ | ਗੁਰੁ | ਸ | | | |
| ऽ | ਪੇ | ਖ | ਮੋ | ਹਿਓ | ऽ | ਮ | ਨ | ਲੀऽ | ऽऽ | ਲਾऽ | ऽऽ | ऽ—ਮੋਹਨ... | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧੁ | | | | | | | ਨੁ | | | | | | | |
| * | ਮੱ | ਮੱ | ਮੱ | ਧੁ | — | ਮੱ | ਧੁ | ਸਂ | — | ਸਂ | — | ਨ | ਰੁਂ | ਸਂ | — |
| * | ਦਿ | ਨ | ਰਾ | ਤੀ | ऽ | ਆ | ऽ | ਰਾ | ऽ | ਧਹੁ | ऽ | ਪਿਆ | ऽ | ਰੋ | ऽ |
| | ਨ | | | | | | | ਰੁਂ | | | | | | | |
| * | ਧੁ | ਧੁ | ਧੁ | ਨ | — | ਸਂ | — | ਗੁਂ | — | — | — | ਰੁਂ | — | ਸਂ | — |
| * | ਨਿਮ | ਖ | ਨ | ਕੀ | ऽ | ਜੈ | ऽ | ਢੀ | ऽ | ऽ | ऽ | ऽ | ऽ | ਲਾ | ऽ |
| * | ਸਂ | ਸਂ | ਰੁਂ | ਸਂ | ਨ | ਧੁ | ਧੁ | ਮੱ | ਗੁ | ਮੱ | ਮੱ | ਧੁ | ਧੁ | ਧੁ | — |
| * | ਸੰ | ਤ | ਸੇ | ਵਾ | ऽ | ਕ | ਰ | ਭਾ | ऽ | ਵ | ਨੀ | ਲਾ | ऽਈ | ਐ | ऽ |

|  |  |  |  |  |  |  |  |  |  |  |  |  |
|---|---|---|---|---|---|---|---|---|---|---|---|---|
|  |  |  |  |  |  |  |  | ਨ |  |  |  |  |
| • ਸਂ | — | ਸਂ | ਨ | ਧੁ | ਮਂ | ਧੁ |  | ਸਂ | — | ਨਧੁ | ਮਂਗੁ | ਰੁਸ |
| ऽ ਤਿਆ | ऽ | ਗ | ਮਾ | ऽ | ਨ | ਹ |  | ਠੀ | ऽ | ਲਾ | ऽऽ | ऽऽ—ਮੋਹਨ... |

—ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

## ੩. ਰਾਗ ਗੂਜਰੀ, ਤਿੰਨਤਾਲ (ਮੱਧਜ ਲਯ)

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥
(ਧਨਾਸਰੀ ਭਗਤ ਰਵਿਦਾਸ ਜੀ, ਪੰਨਾ ੬੯੪)

### ਅਸਥਾਈ

| ੦ |  |  |  | ੩ |  |  |  | × |  |  |  | ੨ |  |  |  |
|---|---|---|---|---|---|---|---|---|---|---|---|---|---|---|---|
|  |  |  |  |  |  |  |  |  |  |  |  |  |  | ਸ | ਨ਼ |
|  |  |  |  |  |  |  |  |  |  |  |  |  |  | ਮੇ | ਰੀ |
| ਸ | ਗੁ | ਰੁ | ਗੁ | ਗੁ | ਮਂ | — | ਧੁ | ਨ | ਧੁ | — | ਮਂ | ਗੁ | ਰੁ | ਮਂ | ਧੁ |
| ਪ੍ਰੀ | ਤ | ਗੋ | ਬਿੰ | ਦ | ਸਿ | ऽ | ਉ | ਜਿ | ਨ | ऽ | ਘ | ਟੈ | ऽ; | ਮੈ | ਤਉ |
| ਨ | ਸਂ | ਰੁਂ | ਸਂ | ਨ | ਧੁ | ਨ | ਧੁ | ਮਂ | ਧੁ | ਮਂ | ਗੁ | ਰੁ | ਸ |  |  |
| ਮੋ | ਲ | ਮਹ | ਗੀ | ਲ | ਈ | ਜੀ | ਅ | ऽ | ਸ | ਟੈ | ऽ | ऽ | ऽ—ਮੇਰੀ... |  |  |

### ਅੰਤਰਾ

|  |  |  |  |  |  |  |  |  |  |  |  |  |  |  |  |
|---|---|---|---|---|---|---|---|---|---|---|---|---|---|---|---|
|  | ਧੁ |  |  |  |  | ਸਂ |  |  |  |  |  |  |  |  |  |
|  | ਮਂ | ਮਂ | ਮਂ | ਧੁ | ਧੁ | ਨ | ਨ | ਸਂ | ਸਂ | ਸਂ | ਸਂ | ਰੁਂ | ਰੁਂ | ਸਂ | — |
|  | ਚਿਤ | ਸਿ | ਮ | ਰ | ਨ | ਕ | ਰਉ | ਨੈ | ਨ | ਅ | ਵਿ | ਲੋ | ਕ | ਨੋ | ऽ |
|  | ਰੁਂ |  |  |  |  |  |  |  |  |  |  |  |  |  |  |
| — | ਗੁਂ | ਗੁਂ | ਗੁਂ | ਰੁਂ | ਨ | ਰੁਂ | ਨ | ਧੁ | ਮਂ | ਧੁ | ਮਂ | ਗੁ | ਰੁ |  |  |
| ऽ | ਸ੍ਰੂ | ਵਨ | ਬਾ | ਨੀ | ਸੁ | ਜ | ਸ | ਪੂ | ऽ | ਰ | ਰਾ | ਖਉ | ऽ—ਮੇਰੀ... |  |  |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੪. ਰਾਗ ਗੂਜਰੀ, ਤ੍ਰਿੰਨਤਾਲ (ਮੱਧਜ ਲਯ)

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥
ਭਰਮੇ ਭੂਲੀ ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ ਰਹਾਉ ॥
ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥
ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥੩॥
ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥

(ਗੂਜਰੀ ਭਗਤ ਤ੍ਰਿਲੋਚਨ ਜੀ, ਪੰਨਾ ੫੨੫)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | | | | | | | | | | | | ਰੁ | ਰੁ | ਰੁ | ਸ |
| | | | | | | | | | | | | ਭ | ਰ | ਮੇ | ऽ |
| ਰੁ | | | | ਨ਼ | | | | | | | | ਰੁ | | | |
| ਗੁ | — | ਰੁ | ਸ | ਧੁ | — | ਨ਼ | ਸ | ਰੁ | — | ਸ | — | ਗੁ | ਗੁ | ਗੁ | ਰੁ |
| ਭੂ | ऽ | ਲੀ | ऽ | ਰੇ | ऽ | ਜੈ | ऽ | ਚੰ | ऽ | ਦਾ | ऽ | ਨ | ਹੀ | ਨ | ਹੀ |
| ਗੁ | ਮੱ | ਧੁ | ਨ | ਧੁ | ਮੱ | ਗੁ | ਰੁਸ | ਰੁ | — | ਸ | — | | | | |
| ਚੀ | ऽ | ਨਿਆ | ऽ | ਪ | ਰ | ਮਾ | ऽऽ | ਨੰ | ऽ | ਦਾ | ऽ | | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧੁ | | | | | | | | | | | | | | |
| | ਮੱ | ਮੱ | ਮੱ | ਧੁ | ਧੁ | ਨ | ਨ | ਸਂ | ਸਂ | ਸਂ | ਸਂ | ਸਂ | — | ਸਂ | — |
| | ਅੰ | ਤ | ਰ | ਮ | ਲ | ਨਿ | ਰ | ਮ | ਲ | ਨ | ਹੀ | ਕੀ | ऽ | ਨਾ | ऽ |
| | ਨ | | | | | | | ਰੁਂ | | | | ਗੁਂ | | | |
| — | ਧੁ | ਧੁ | ਧੁ | ਨ | — | ਸਂ | ਰੁਂ | ਗੁਂ | — | — | — | ਰੁਂ | — | ਸਂ | — |
| ऽ | ਬਾ | ਹ | ਰ | ਭੇ | ऽ | ਖ | ਉ | ਦਾ | ऽ | ऽ | ऽ | ऽ | ऽ | ਸੀ | ऽ |
| | ਰੁਂ | | | | | | | | | | | | | | |
| — | ਗੁਂ | ਗੁਂ | ਗੁਂ | ਰੁਂ | ਰੁਂ | ਸਂ | ਸਂ | ਨ | ਨ | ਸਂ | ਰੁਂ | ਸਂ | ਨ | ਧੁ | — |
| ऽ | ਹਿਰ | ਦੈ | ਕ | ਮ | ਲ | ਘ | ਟ | ਬ੍ਰ | ਹ | ਮ | ਨ | ਚੀ | ऽ | ਨਾ | ऽ |
| — | ਮੱ | ਮੱ | ਮੱ | ਧੁ | — | ਨ | — | ਧੁ | ਮੱ | ਗੁ | ਰੁਸ | ਰੁ | ਰੁ | | |
| ऽ | ਕਾ | ਹੇ | ਭ | ਇਆ | ऽ | ਸੰ | ऽ | ਨਿਆ | ऽ | ਸੀ | ऽऽ | ਭਰਮੇ... | | | |

—ਬਾਕੀ ਤੁਕਾਂ ਅੰਤਰੇ ਤੇ ਲਾਓ ।

## ੫. ਰਾਗ ਗੂਜਰੀ, ਤਿੰਨਤਾਲ (ਮੱਧਲ ਲਯ)

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪ ਨ ਪਾਵਉ ॥੧॥ਰਹਾਉ॥
ਮੈਲਾਗਰ ਬੇਰੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈ ਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥

(ਗੂਜਰੀ ਭਗਤ ਰਵਿਦਾਸ ਜੀ, ਪੰਨਾ ੫੨੫)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | | | | | | | | | | | | | | ਰੁ | ਗੁ |
| | | | | | | | | | | | | | | ਮਾ | ਈ |
| | | | | | | | | ਨ਼ | | | | | | | |
| — | ਰੁਗੁ | ਰੁ | ਰੁ | ਸ | — | ਸ | — | ਧ਼ | ਧ਼ | ਨ਼ | ਨ਼ | ਸ | ਸ | ਰੁ | ਗੁ |
| ऽ | ਗੋऽ | ਬਿੰ | ਦ | ਪੂ | ऽ | ਜਾ | ऽ | ਕ | ਹਾ | ਲੈ | ਚ | ਰਾ | ਵਉ, | ਮਾ | ਈ |
| | | | | | | | | ਨ਼ | | | | | | | |
| — | ਰੁਗੁ | ਰੁ | ਰੁ | ਸ | — | ਸ | — | ਧ਼ | ਧ਼ | ਨ਼ | ਨ਼ | ਸ | — | ਸ | — |
| ऽ | ਗੋऽ | ਬਿੰ | ਦ | ਪੂ | ऽ | ਜਾ | ऽ | ਕ | ਹਾ | ਲੈ | ਚ | ਰਾ | ऽ | ਵਉ | ऽ |
| — | ਰੁ਼ | ਗੁ | ਗੁ | ਮ́ | — | ਧੁ | ਧੁ | ਨ | ਧੁ | ਮ́ | ਗੁ | ਰੁ | ਸ | | |
| ऽ | ਅਵ | ਰ | ਨ | ਫੂ | ऽ | ਲ | ਅ | ਨੂ | ऽ | ਪ | ਨ | ਪਾ | ਵਉ—ਮਾਈ... | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧੁ | | | ਨ | | | | | | | | ਰੁੰ | | | |
| | ਮ́ | ਧੁ | ਧੁ | ਸੰ | ਸੰ | ਸੰ | — | — | ਧੁ | ਨ | ਸੰ | ਗੁੰ | ਰੁੰ | ਸੰ | — |
| | ਦੂ | ਧ | ਤ | ਬ | ਛ | ਰੇ | ऽ | ऽ | ਥ | ਨਹੁ | ਬਿ | ਟਾ | ऽ | ਰਿਓ | ऽ |
| | ਰੁੰ | | | | | | | | | | | | | | |
| — | ਗੁੰ | ਰੁੰ | ਸੰ | ਨ | ਧੁ | ਮ́ | ਧੁ | ਮ́ | ਗੁ | ਰੁ | ਗੁ | ਰੁ | ਸ | | |
| ऽ | ਫੂ | ਲ | ਭ | ਵ | ਰ | ਜ | ਲ | ਮੀ | ऽ | ਨ | ਬਿ | ਗਾ | ਰਿਓ—ਮਾਈ .. | | |

—ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

## ੬. ਰਾਗ ਗੂਜਰੀ, ਰੂਪਕ (ਮੱਧਜ ਲਯ)

ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ ॥
ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ॥੧॥
ਮਨ ਚਰਣਾਰਬਿੰਦ ਉਪਾਸ ॥
ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥੧॥ ਰਹਾਉ ॥
ਸਤ੍ਰੂ ਦਹਨ ਹਰਿਨਾਮੁ ਕਹਨ ਅਵਰ ਕਛੁ ਨ ਉਪਾਉ ॥
ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ ॥੨॥

(ਗੂਜਰੀ ਮ: ੫, ਪੰਨਾ ੫੦੨)

### ਅਸਥਾਈ

| | | | | | | | | | | | | | |
|---|---|---|---|---|---|---|---|---|---|---|---|---|---|
| ⊕ | | | ੧ | | ੨ | | ⊕ | | | ੧ | | ੨ | |
| | | | ਧੁ | ਮ' | ਧੁਨ | ਸਂ | ਨ | ਧੁ | ਧ | ਮ' | ਗੁ | ਮੱ | ਮ' |
| | | | ਮ | ਨ | ਚS | ਰ | ਣਾ | S | ਰ | ਬਿੰ | S | ਦ | ਉ |
| ਧੁ | — | ਧੁ | ਧੁ | ਮ' | ਧੁਨ | ਸਂ | ਨ | ਧੁ | ਧੁ | ਮੱ | ਗੁ | ਮ' | ਮ' |
| ਪਾ | S | ਸ | ਮ | ਨ | ਚS | ਰ | ਣਾ | S | ਰ | ਬਿੰ | S | ਦ | ਉ |
| ਧੁ | — | — | ਮੱ | ਗੁ | ਰੁ | ਸ | ਰੁ | ਰੁ | ਰੁ | ਸ | — | ਸ | ਸ |
| ਪਾ | S | S | S | S | ਸ | S | ਕ | ਲ | ਕ | ਲੇ | S | ਸ | ਮਿ |
| ਨ਼ | ਧੁ਼ | ਨ਼ | ਸ | ਸ | ਸ | ਸ | ਗੁਰੁ | — | ਰੁ | ਗੁ | ਗੁ | ਮ' | ਮ' |
| ਟੰ | S | ਤ | ਸਿ | ਮ | ਰ | ਣ | ਕਾS | S | ਟ | ਜ | ਮ | ਦੂ | ਤ |
| ਧੁ | — | ਧੁ | | | | | | | | | | | |
| ਫਾ | S | ਸ—ਮਨ... | | | | | | | | | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮੱ | | | | | | | | | | | | | |
| ਧੁ | ਮੱ | ਮ' | ਧੁ | — | ਨ | ਨ | ਸਂ | ਸਂ | ਸਂ | ਸਂ | — | ਸਂ | ਸਂ |
| ਆ | ਰਾ | ਧ | ਸ੍ਰੀ | S | ਧ | ਰ | ਸ | ਫ | ਲ | ਮੂ | S | ਰ | ਤ |
| | | | | | | | | | | | | ਨ | |
| ਨ | ਧੁ | ਧੁ | ਨ | — | ਸਂ | ਸਂ | ਰੁਂ | ਗੁਂ | ਰੁਂ | ਸਂ | — | ਸਂ | ਸਂ |
| ਕ | ਰ | ਣ | ਕਾ | S | ਰ | ਣ | ਜੋ | S | S | ਗ | S | ਗੁ | ਣ |
| ਰੁਂ | | | | | | | ਨ | | | | | | |
| ਗੁਂ | ਗੁਂ | ਰੁਂ | ਸਂ | ਸਂ | ਸਂ | ਸਂ | ਧੁ | ਮੱ | ਮ' | ਧੁ | — | ਧੁ | — |
| ਰ | ਮ | ਣ | ਸ੍ਰ | ਵ | ਣ | ਅ | ਪਾ | S | ਰ | ਮਹਿ | S | ਮਾ | S |

| | | | | | | | | | |
|---|---|---|---|---|---|---|---|---|---|
| ਮੱ | ਧੁ | ਮੱ | ਗੁ | ਰੁ | ਗੁ | ਮੱ | ਧੁ | — | ਧੁ |
| ਵਿ | ਰ | ਨ | ਹੋ | ऽ | ਤ | ਬਿ | ਓ | ऽ | ਗ —ਮਨ ਚਰ... |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੭. ਰਾਗ ਗੂਜਰੀ, ਸੂਲਫ਼ਾਕ (ਦਰੁੱਤ ਲਯ)

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥੧॥
ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥
ਅੰਤਿ ਕਾਲਿ ਨਾਰਾਇਣ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥

(ਗੂਜਰੀ ਭਗਤ ਤ੍ਰਿਲੋਚਨ ਜੀ, ਪੰਨਾ ੫੨੬)

### ਅਸਥਾਈ

| | | | | | | | | | |
|---|---|---|---|---|---|---|---|---|---|
| × | | ੦ | | ੨ | | ੩ | | ੦ | |
| ਮੱ | ਧੁ | ਰੁਂ | ਨ | ਧੁ | ਮੱ | ਧੁ | ਧੁ | — | — |
| ਅ | ਰੀ | ਬਾ | ਈ | ਗੋ | ऽ | ਬਿੰ | ऽ | ऽ | ऽ |
| ਮੱ | ਗੁ | ਰੁ | ਗੁ | ਰੁ | ਰੁ | ਸ | — | — | — |
| ਨਾ | ਮ | ਮ | ਤ | ਬੀ | ਸ | ਰੈ | ऽ | ऽ | ऽ |

### ਅੰਤਰਾ

| | | | | | | | | | |
|---|---|---|---|---|---|---|---|---|---|
| ਧੁ ਮੱ | — | ਧੁ | ਧੁ | ਸਂ | ਸਂ | ਸਂ | — | — | — |
| ਅੰ | ऽ | ਤ | ਕਾ | ऽ | ਲ | ਜੋ | ऽ | ऽ | ऽ |
| ਨ ਧੁ | ਧੁ | ਨ | — | ਸਂ ਰੁਂ | ਰੁਂ | ਸਂ | — | — | — |
| ਲ | ਛ | ਮੀ | ऽ | ਸਿ | ਮ | ਰੈ | ऽ | ऽ | ऽ, |
| ਗੁਂ | — | ਗੁਂ | — | ਰੁਂ | — | ਗੁਂ | — | — | — |
| ਐ | ऽ | ਸੀ | ऽ | ਚਿੰ | ऽ | ਤਾ | ऽ | ऽ | ऽ |

| | | | | | | | | | |
|---|---|---|---|---|---|---|---|---|---|
| ਰੁ | — | ਰੁੰ | ਗੁੰ | ਰੁੰ | ਰੁੰ | ਸਂ | — | — | — |
| ਮਹਿ | ऽ | ਜੇ | ऽ | ਮ | ਰੈ | ऽ | ऽ | ऽ | ऽ |
| ਸਂ | ਸਂ | ਸਂ | ਸਂ | ਨ | ਸਂ | ਨ | ਧੁ | ਧੁ | ਧੁ |
| ਸ | ਰ | ਪ | ਜੋ | ऽ | ऽ | ਨ | ऽ | ਵ | ਲ |
| ਮੰ | ਧੁ | ਮੰ | ਗੁ | ਰੁ | ਰੁ | ਸ | — | — | — |
| ਵ | ਲ | ਅਉ | ऽ | ਤ | ਰੈ | ऽ | ऽ | ऽ | ऽ —ਅਰੀ ਬਾਈ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੯. ਰਾਗ ਗੂਜਰੀ, ਇਕਤਾਲਾ (ਦਰੁੱਤ ਲਯ)

ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥

(ਵਾਰ ਡਖਣੇ ਮ: ੫, ਪੰਨਾ ੧੦੯੭)

ਅਸਥਾਈ

| X | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | ਸ | ਨ | ਸ | ਗੁ | ਰੁ | ਗੁ | ਮੰ | ਧੁ |
| | | | | ਤੂ | ਚਉ | ਸ | ਜ | ਣ | ਮੈ | ऽ | ਡਿ |
| ਮੱਧੁਨਸਂ | — | ਨ | ਧੁ | ਨ | ਮੰ | — | ਧੁ | ਮੰਧੁ | ਨਸਂ | ਨ | ਧੁ |
| ਆऽऽऽ | ऽ | ऽ | ऽ | ऽ | ਡੇ | ऽ | ਈ | ਸਿऽ | ऽऽ | ਸ | ਉ |
| ਮੰ | ਗੁ | ਰੁ | ਸ | | | | | | | | |
| ਤਾ | ऽ | ऽ | ਰ | | | | | | | | |

ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | | | ਧੁ ਮੰ | ਮੰ | ਧੁ | ਮੱਧੁਸਂ | — | — | ਸਂ | — | — |
| | | | ਨੈ | ਣ | ਮ | ਹਿੰऽऽ | ऽ | ऽ | ਜੇ | ऽ | ऽ |
| ਨ ਸਂ | — | — | ਨ | ਧੁ | ਨ | ਰੁੰ ਗੁੰ | — | — | ਰੁੰ | — | — |
| ऽ | ऽ | ऽ | ਤ | ਰ | ਸ | ਦੇ | ऽ | ऽ | ऽ | ऽ | ऽ |
| ਸਂ | — | ਗੁੰ | ਗੁੰ | ਰੁੰ | — | ਸਂ | — | ਨ | ਸਂ | ਧੁਨ | ਸਂਨ |
| ऽ | ऽ | ਕ | ਦ | ਪ | ऽ | ਸੀ | ऽ | ਦੀ | ऽ | ਦਾऽ | ऽऽ |
| ਧੁਨ | ਧੁਮੰ | ਗੁਮੰ | ਗੁਰੁ | | | | | | | | |
| ऽऽ | ऽऽ | ऽऽ | ऽਰ | | | | | | | | |

ਤੂ ਚਉ... ਇਹ ਬਹੁਤ ਸੁੰਦਰ ਤੇ ਪੁਰਾਤਨ ਸ਼ਬਦ-ਰੀਤ ਹੈ।

## ੯. ਰਾਗ ਗੂਜਰੀ, ਇਕਤਾਲਾ (ਦਰੁੱਤ ਲਯ)

ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈ ਹੈ ॥੧॥
ਹਰਿ ਬਿਨੁ ਬੈਲ ਬਿਰਾਨੇ ਹੁਈ ਹੈ ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈ ਹੈ ॥੧॥ ਰਹਾਉ ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈ ਹੈ ॥
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ ॥੨॥
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈ ਹੈ ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈ ਹੈ ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ ॥
ਕਹਤ ਕਬੀਰ ਰਾਮਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ ॥੪॥
(ਗੂਜਰੀ ਭਗਤ ਕਬੀਰ ਜੀ, ਪੰਨਾ ੫੨੪)

ਅਸਥਾਈ

| × | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| ਨ਼ | | ਨ਼ | | | | | | ਰੁ | | | |
| ਧ਼ | ਧ਼ | ਸ | — | — | ਸ | ਸ | ਰੁ | ਗੁ | — | — | ਗੁ |
| ਹ | ਰਿ | ਬਿ | ऽ | ऽ | ਨ | ਬੈ | ऽ | ਲ | ऽ | ऽ | ਬਿ |
| ਗੁ | | ਗੁ | | | | ਗੁ | | | | | |
| ਰੁ | — | ਰੁ | — | ਗੁ | — | ਰੁ | ਰੁ | ਸ | — | — | — |
| ਰਾ | ऽ | ਨੇ | ऽ | ऽ | ऽ | ਹੁ | ਈ | ਹੈ | ऽ | ऽ | ऽ |
| ਗੁ | — | ਮੱ | — | — | — | ਧੁ | — | ਧੁ | ਧੁ | — | — |
| ਫਾ | ऽ | ਟੇ | ऽ | ऽ | ऽ | ਨਾ | ऽ | ਕ | ਨ | ऽ | ऽ |
| ਨ | — | ਨ | — | ਧੁ | ਮੱ | ਧੁ | — | ਧ਼ | ਧੁ | — | — |
| ਟੂ | ऽ | ਟੇ | ऽ | ऽ | ऽ | ਕਾ | ऽ | ਧ | ਨ | ऽ | ऽ |
| ਸਂ | — | ਸਂ | — | — | — | ਨ | ਧੁ | ਮੱ | ਧੁ | ਮੱ | ਗੁ |
| ਕੋ | ऽ | ਦਉ | ऽ | ऽ | ऽ | ਕੋ | ऽ | ऽ | ऽ | ਭੁ | ਸ |
| ਗੁ | ਰੁ | ਸ | — | — | — | ਸਰੁ | ਗਮੱ | ਧੁਨ | ਧਮੱ | ਗੁਰੁ | ਸ |
| ਖ | ਈ | ਹੈ | ऽ | ऽ | ऽ | ਆऽ | ऽऽ | ऽऽ | ऽऽ | ऽऽ | ऽ |

ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਧ̱ | ਮ' | ਮ' | — | — | ਮ' | ਧ̱ | — | ਧ̱ | — | ਮ' | ਧ̱ |
| ਚਾ | ऽ | ਰ | ऽ | ऽ | ਪਾ | ऽ | ऽ | ਵ | ऽ | ਦੁ | ਇ |
| ਸ | — | ਸਂ | — | — | — | ਸਂ | — | ਸਂ | — | ਸਂ | ਸਂ |
| ਸਿ | ऽ | ਗ | ऽ | ऽ | ऽ | ਗੁੰ | ऽ | ਗ | ऽ | ਮੁ | ਖ |
| ਨ ਧ̱ | — | ਧ̱ | — | — | ਧ̱ | ਸਂ | — | — | — | ਸਂ | ਸਂ |
| ਤ | ऽ | ਬ | ऽ | ऽ | ਕੈ | ਸੇ | ऽ | ऽ | ऽ | ਗੁ | ਨ |
| ਸਂ | ਰ̱ਂ | ਗ̱ਂ | — | — | — | ਰ̱ਂ | — | ਸਂ | — | — | — |
| ਗ | ਈ | ऽ | ऽ | ऽ | ऽ | ਹੈ | ऽ | ऽ | ऽ | ऽ | ऽ |
| ਰਂ ਗ̱ਂ | — | ਗ̱ਂ | — | — | ਗ̱ਂ | ਰਂ | — | ਸਂ | ਸਂ | — | — |
| ਉ | ऽ | ਠ | ऽ | ऽ | ਤ | ਬੈ | ऽ | ਠ | ਤ | ऽ | ऽ |
| ਧ̱ | ਮ' | ਗ̱ | ਮ' | — | — | ਧ̱ | ਧ̱ | ਧ̱ | — | — | — |
| ਠੇ | ऽ | ਗਾ | ऽ | ऽ | ऽ | ਪ | ਰ | ਹੈ | ऽ | ऽ | ऽ |
| ਨ | ਨ | ਰ̱ਂ | ਨ | — | ਧ̱ | ਮ' | ਧ̱ | ਮ' | ਗ̱ | ਰ̱ | ਗ̱ |
| ਤ | ਬ | ਕ | ऽ | ऽ | ਤ | ਮੂੰ | ऽ | ਡ | ऽ | ऽ | ਲੁ |
| ਰ̱ | ਰ | ਸ | — | — | — | ਸਰ̱ | ਗਮ' | ਧ̱ਨ | ਧ̱ਮ' | ਗ̱ਰ̱ | ਸ |
| ਕ | ਈ | ਹੈ | ऽ | ऽ | ऽ | ਆऽ | ऽऽ | ऽऽ | ऽऽ | ऽऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੧੦. ਰਾਗ ਗੂਜਰੀ, ਝਪਤਾਲ (ਮੱਧਜ ਲਯ)

ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ,
ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ ॥
ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨ ਰਹਯੋ,
ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ ॥
ਧੀਰਜ ਕੋ ਧੀਰਜੁ ਗਰਬ ਕੋ ਗਰਬੁ ਗਇਓ,
ਰਤਿ ਮੈ ਰਤਿ ਰਹੀ ਪਤਿ ਰਤਿ ਪਤਿ ਹੈ ॥
ਅਦਭੁਤ ਪਰਮਦਭੁਤ ਬਿਸਮੈ ਬਿਸਮ,
ਅਸਚਰਜੈ ਅਸਚਰਜ ਅਤਿ ਅਤਿ ਹੈ ॥੧॥੯॥

(ਕਬਿੱਤ ਭਾਈ ਗੁਰਦਾਸ ਜੀ)

